ਮਾਸਿਕ

# ਗੁਰਮਤਿ ਪ੍ਰਕਾਸ਼

ISSN 2394-8507
ਭੇਟਾ : ₹ ੫/-

ਜਿਲਦ : ੬੮ ਚੇਤ-ਵੈਸਾਖ ਸੰਮਤ ਨਾਨਕਸ਼ਾਹੀ ੫੫੬ ਅਪ੍ਰੈਲ ੨੦੨੪ ਅੰਕ : ੧
Vol. : 68 April 2024 Issue : 1

ਪ੍ਰਥਮ ਰਹਤ ਯਹ ਜਾਨ ਖੰਡੇ ਕੀ ਪਾਹੁਲ ਛਕੇ।



# ਅੰਮ੍ਰਿਤ ਕੀ ਹੈ?

- ਅੰਮ੍ਰਿਤ, ਆਦਰਸ਼ਕ ਆਚਰਨ ਲਈ ਮਨੁੱਖ ਦੇ ਧੁਰ ਅੰਦਰੋਂ ਉਪਜੀ ਉਮੰਗ ਦੀ ਪੂਰਤੀ ਦਾ ਸੋਹਣਾ ਮਨੋਵਿਗਿਆਨਕ ਸਾਧਨ ਹੈ।
- ਅੰਮ੍ਰਿਤ ਛਕਣ ਲਈ ਤਿਆਰ ਹੋਣਾ ਮਨੁੱਖ ਦੀ ਆਪਣੇ ਆਪ ਨਾਲ ਇਕ ਨਵਾਂ ਪ੍ਰਣ ਕਰਨ ਦੀ ਸ੍ਰੇਸ਼ਟ ਘੜੀ ਹੈ ਜਦੋਂ ਮਨੁੱਖ ਦੀਆਂ ਉੱਤਮ ਬਿਰਤੀਆਂ ਦੀ ਉਸ ਦੀਆਂ ਘਟੀਆ ਬਿਰਤੀਆਂ 'ਤੇ ਜਿੱਤ ਹੁੰਦੀ ਹੈ।
- ਅੰਮ੍ਰਿਤ ਛਕਣਾ ਇਹ ਐਲਾਨ ਕਰਨ ਦੇ ਤੁਲ ਹੈ ਕਿ ਮੇਰੇ ਪਾਸੋਂ ਘੱਟੋ ਘੱਟ ਇਸ ਆਚਰਨਕ ਪੱਧਰ ਦੀ ਆਸ ਰੱਖੀ ਜਾ ਸਕਦੀ ਹੈ। ਜਦ ਇਹ ਐਲਾਨ ਕਰ ਦਿੱਤਾ ਜਾਏ ਤਾਂ ਅਵੱਸ਼ ਇਸ ਦੀ ਪੂਰਤੀ ਲਈ ਯਤਨ ਕਰਨਾ ਪੈਂਦਾ ਹੈ।
- ਅੰਮ੍ਰਿਤ ਬਾਹਰਲੇ ਜ਼ਬਤ ਨੂੰ ਪਰਵਾਨ ਕਰਨ ਲਈ ਆਪਣੇ ਮਨ ਦੀ ਰਜ਼ਾਮੰਦੀ ਪ੍ਰਾਪਤ ਕਰਨੀ ਹੈ ਤੇ ਇਹ ਪੂਰਨ ਸਚਾਈ ਹੈ ਕਿ ਸਾਡੇ 'ਤੇ ਆਪਣਾ ਹੀ ਲਾਗੂ ਕੀਤਾ ਜ਼ਬਤ ਘੱਟ ਸਫਲ ਹੋ ਸਕਦਾ ਹੈ ਪਰ ਬਾਹਰਲੀ ਸ਼ਕਤੀ ਦਾ ਜ਼ਬਤ ਸਾਨੂੰ ਵਧੇਰੇ ਸਫਲਤਾ ਦੇ ਨੇੜੇ ਲੈ ਜਾ ਸਕਦਾ ਹੈ।
- ਅੰਮ੍ਰਿਤ ਦੀਆਂ ਸ਼ਰਤਾਂ ਸਾਡੇ ਸਾਹਮਣੇ ਆਪਣੇ ਵਤੀਰੇ ਦੇ ਪਰਖਣ ਲਈ ਇਕ ਸਦੀਵੀ ਪੂਰਨ ਮਿਆਰ ਹਨ। ਅਸੀਂ ਹਰ ਘੜੀ ਆਪਣੇ ਆਚਰਨ ਨੂੰ ਇਸ ਮਿਆਰ ਅਨੁਸਾਰ ਪਰਖ ਸਕਦੇ ਹਾਂ।
- ਮਨੁੱਖ ਸਮਾਜ ਵਿਚ ਹੀ ਆਚਰਨ ਨੂੰ ਪੱਕਿਆਂ ਕਰ ਸਕਦਾ ਹੈ ਤੇ ਆਚਰਨ ਦੀ ਲੋੜ ਵੀ ਸੋਹਣਾ ਸਮਾਜਿਕ ਜੀਵਨ ਬਤੀਤ ਕਰਨ ਲਈ ਹੀ ਹੈ। ਅੰਮ੍ਰਿਤ ਦੀਆਂ ਸ਼ਰਤਾਂ ਸੋਹਣੇ ਸਮਾਜਿਕ ਜੀਵਨ ਦੀਆਂ ਜ਼ਾਮਨ ਹਨ।
- ਅੰਮ੍ਰਿਤ ਦੀਆਂ ਸ਼ਰਤਾਂ ਨਿਡਰ ਰਾਜਸੀ ਜੀਵਨ ਦੀਆਂ ਜ਼ਾਮਨ ਹਨ। ਸੋਹਣਾ ਸਮਾਜਿਕ ਜੀਵਨ ਸੋਹਣੇ ਰਾਜਸੀ ਪ੍ਰਬੰਧ ਵਿਚ ਹੀ ਸੰਭਵ ਹੈ।
- ਨਿਤਨੇਮ-ਕਿਸੇ ਆਦਰਸ਼ਕ ਪ੍ਰੇਰਨਾ ਵਾਲੀ ਬਾਣੀ (ਨਿਤਨੇਮ ਦੀਆਂ ਬਾਣੀਆਂ ਦਾ ਪਾਠ) ਰੋਜ਼ਾਨਾ ਜੀਵਨ ਲਈ ਨਿਤ ਨਵੀਂ ਨਰੋਈ ਪ੍ਰੇਰਨਾ ਹੈ ਤੇ ਅੰਮ੍ਰਿਤ ਇਸ ਪ੍ਰੇਰਨਾ ਲਈ ਪ੍ਰੇਰਨਾ ਹੈ।
- ਅੰਮ੍ਰਿਤ ਸਾਦਾ ਸਰਲ ਜੀਵਨ-ਢੰਗ ਦਾ ਨਾਂ ਹੈ ਤੇ ਸਾਦਗੀ ਤੇ ਸਰਲਤਾ ਸਦੀਵੀ ਸੁੱਖ ਦੇ ਜ਼ਾਮਨ ਹਨ।
- ਅੰਮ੍ਰਿਤ ਆਪਣੇ ਆਪ ਨੂੰ ਇਕ ਆਦਰਸ਼ਕ ਸ਼ਖ਼ਸੀਅਤ ਦੇ ਚਿੱਤਰ 'ਤੇ ਢਾਲਣਾ ਹੈ। ਉਹ ਸ਼ਖ਼ਸੀਅਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੈ। ਅੰਮ੍ਰਿਤ ਆਪਣੇ ਆਪ ਨੂੰ ਇਕ ਵੱਡੇ ਭਾਈਚਾਰੇ ਦਾ ਮੈਂਬਰ ਬਨਾਣਾ ਹੈ, ਇਹ ਭਾਈਚਾਰਾ 'ਪੰਥ' ਦਾ ਹੈ।

ਤਾਰਨ ਸਿੰਘ, ਡਾ.
ਕੇਸਗੜ੍ਹ: ਸਿਧਾਂਤਕ ਪ੍ਰਸੰਗ, ਸ੍ਰੀ ਅਨੰਦਪੁਰ ਸਾਹਿਬ ਬਹੁਪੱਖੀ ਦਰਸ਼ਨ




ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਚੇਤ-ਵੈਸਾਖ, ਸੰਮਤ ਨਾਨਕਸ਼ਾਹੀ ੫੫੬ ਅਪ੍ਰੈਲ 2024

ਜਿਲਦ ੬੮ (Vol. 68) ਅੰਕ ੦੧ (Issue 01)






*ਸੰਪਾਦਕ*
**ਸਤਵਿੰਦਰ ਸਿੰਘ**

*ਸਹਾਇਕ ਸੰਪਾਦਕ*
**ਬਿਕਰਮਜੀਤ ਸਿੰਘ**


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com


**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥*
*ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥*
*ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ॥*
*ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ॥*
*ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ॥*
*ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥*
*ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥*
*ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ॥*
*ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੁਆਰਾ 'ਵੈਸਾਖ' ਮਹੀਨੇ ਦੇ ਨਾਲ ਸੰਬੰਧਿਤ ਸੰਕੇਤਾਵਲੀ ਤੇ ਦ੍ਰਿਸ਼ਾਵਲੀ ਦੇ ਮਾਧਿਅਮ ਨਾਲ ਪਰਮਾਤਮਾ ਦੇ ਸੱਚੇ ਨਾਮ ਤੋਂ ਵਿੱਛੜੀ ਜੀਵ-ਇਸਤਰੀ ਦੀ ਇਸ ਨਾਸ਼ਮਾਨ ਸੰਸਾਰ ਵਿਚ ਉਲਾਰੂ ਬਿਰਤੀ ਨੂੰ ਉਸਾਰੂ ਦਿਸ਼ਾ ਪ੍ਰਦਾਨ ਕਰਦੇ ਹੋਏ ਉਸ ਨੂੰ ਸਤਿਗੁਰੂ ਦੇ ਗੁਰਮਤਿ ਗਿਆਨ ਦੀ ਸੇਧ ਵਿਚ ਚੱਲਦਿਆਂ ਪਰਮਾਤਮਾ ਦੇ ਸਦੀਵੀ ਰਹਿਣ ਵਾਲੇ ਸੱਚੇ ਨਾਮ ਦੀ ਸੰਭਾਲ ਕਰਨ ਦਾ ਸੁਮਾਰਗ ਬਖ਼ਸ਼ਿਸ਼ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਵੈਸਾਖ ਮਹੀਨਾ ਜੋ ਕਿ ਮਨੁੱਖ-ਮਾਤਰ ਨੂੰ ਉਸ ਦੀ ਕਮਾਈ ਦੇ ਮਿੱਠੇ ਫਲ ਦੀ ਆਸ ਬੰਨ੍ਹਾਉਣ ਵਾਲਾ ਹੈ ਉਸ ਵਿਚ ਵੀ ਉਨ੍ਹਾਂ ਜੀਵ-ਇਸਤਰੀਆਂ ਨੂੰ ਧੀਰਜ ਕਿਉਂ ਆਏਗਾ ਜਿਹੜੀਆਂ ਮਾਲਕ ਦੇ ਪਿਆਰ ਤੋਂ ਵਿੱਛੜੀਆਂ ਹੋਈਆਂ ਹਨ, ਜਿਨ੍ਹਾਂ ਜੀਵ-ਇਸਤਰੀਆਂ ਨੇ ਪਰਮਾਤਮਾ ਰੂਪੀ ਅਸਲ ਸੱਜਣ ਨੂੰ ਭੁਲਾ ਛੱਡਿਆ ਹੋਇਆ ਹੈ ਅਤੇ ਜੋ ਸੰਸਾਰ ਦੀ ਦਿੱਸਦੀ ਮਾਇਆ ਦੇ ਅਸਰ ਥੱਲੇ ਹਨ! ਅਗਿਆਨੀ ਮਨੁੱਖ ਨੂੰ ਇਹ ਸੱਚਾਈ ਇਸ ਸੰਸਾਰ 'ਚ ਵਿਚਰਦਿਆਂ ਵਿੱਸਰ ਜਾਂਦੀ ਹੈ ਕਿ ਨਾ ਪੁੱਤਰ, ਨਾ ਇਸਤਰੀ ਅਤੇ ਨਾ ਹੀ ਧਨ ਉਸ ਦੇ ਨਾਲ ਜਾਂਦਾ ਹੈ, ਸਿਰਫ ਤੇ ਸਿਰਫ ਕਦੇ ਨਾ ਨਾਸ਼ ਹੋਣ ਵਾਲਾ ਪਰਮਾਤਮਾ ਦਾ ਨਾਮ ਹੀ ਉਸ ਦੇ ਨਾਲ ਰਹਿੰਦਾ/ਸਹਾਈ ਹੁੰਦਾ ਹੈ। ਇਸ ਘੋਰ ਅਗਿਆਨਤਾ ਵਿਚ ਸਾਰੀ ਲੋਕਾਈ ਹੀ ਉਲਝ ਕੇ ਆਤਮਿਕ ਮੌਤ ਦਾ ਗ੍ਰਾਸ ਬਣ ਰਹੀ ਹੈ। ਮਾਇਆ-ਮੋਹ ਦੇ ਕੂੜੇ ਧੰਦੇ ਵਿਚ ਮਨ ਉਲਝਿਆ ਪਿਆ ਹੈ। ਇਸ ਸੱਚਾਈ ਨੂੰ ਵੀ ਮਨੁੱਖ ਨੇ ਵਿਸਾਰਿਆ ਹੋਇਆ ਹੈ ਕਿ ਪਿਆਰੇ ਮਾਲਕ ਨੂੰ ਭੁਲਾ ਕੇ ਤਾਂ ਖੱਜਲ-ਖੁਆਰ ਹੀ ਹੋਈਦਾ ਹੈ ਤੇ ਉਸ ਮਾਲਕ ਬਿਨਾਂ ਮਨੁੱਖ ਦਾ ਕੋਈ ਸਦੀਵੀ ਸਾਥੀ ਮਦਦਗਾਰ ਹੈ ਹੀ ਨਹੀਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਕੁਝ ਸੁਭਾਗੇ ਮਨੁੱਖ ਜੋ ਪਿਆਰੇ ਪ੍ਰਭੂ ਦੇ ਚਰਨਾਂ ਨਾਲ ਲੱਗ ਜਾਂਦੇ ਹਨ ਉਨ੍ਹਾਂ ਦੀ ਸੁੱਚੀ ਤੇ ਮੈਲ ਰਹਿਤ ਸੋਭਾ ਵਡਿਆਈ ਹੈ। ਸਤਿਗੁਰੂ ਜੀ ਸੰਸਾਰਕ ਬਿਰਤੀ ਵਾਲੇ ਜੀਵਾਂ ਦੇ ਉੱਧਾਰ ਦੀ ਨਿਰਮਲ ਭਾਵਨਾ ਨੂੰ ਸੰਕੇਤਕ ਰੂਪ 'ਚ ਪ੍ਰਗਟਾਉਂਦੇ ਹੋਏ ਬਚਨ ਕਰਦੇ ਹਨ ਕਿ ਹੇ ਮਾਲਕ! ਬੇਨਤੀ ਹੈ ਕਿ ਤੁਸੀਂ ਆਪ ਹੀ ਮਿਲ ਪਵੋ। ਜੀਵਨ ਰੂਪੀ ਵੈਸਾਖ ਦਾ ਇਹ ਮਹੀਨਾ ਸਤਿਗੁਰੂ ਦੇ ਰੂ-ਬ-ਰੂ ਹੋ ਕੇ ਪਰਮਾਤਮਾ ਰੂਪੀ ਮਾਲਕ ਨਾਲ ਮਿਲਾਪ ਕਰਵਾਉਣ ਦੀ ਹਾਲਤ ਵਿਚ ਸੁਹਾਵਣਾ ਹੋ ਸਕਦਾ ਹੈ।

ਸੰਪਾਦਕੀ...

# ਆਓ! ਖਾਲਸਈ ਆਦਰਸ਼ ਦੇ ਧਾਰਨੀ ਹੋਈਏ

*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖਾਲਸਾ ਪੰਥ ਦੀ ਸਾਜਨਾ ਧਰਤੀ ਉੱਪਰ ਸੰਪੂਰਨ ਮਨੁੱਖ ਦੀ ਘਾੜਤ ਲਈ 'ਨਾਨਕ ਨਿਰਮਲ ਪੰਥ' ਦੀ 'ਖਾਲਸਾ ਪੰਥ' ਦੇ ਰੂਪ ਵਿਚ ਸੰਪੂਰਨਤਾ ਸੀ।*

*ਇਹ ਖਾਲਸਾ ਪੰਥ 'ਪ੍ਰਭੂ ਦਾ ਪੰਥ' ਸੀ ਜਿਸ ਦੇ ਪੈਰੋਕਾਰਾਂ ਨੇ ਧਾਰਮਿਕ ਜਗਤ ਵਿਚ ਹਰ ਪ੍ਰਕਾਰ ਦੀ ਵਿਚੋਲਗੀ ਤੋਂ ਮੁਕਤ ਹੋ ਕੇ ਅਕਾਲ ਪੁਰਖ ਨਾਲ ਸਿੱਧਾ ਸੰਬੰਧ ਸਥਾਪਿਤ ਕਰਨਾ ਸੀ। ਇਸ ਪੰਥ ਨੇ ਇੱਕ ਅਕਾਲ ਦਾ ਪੁਜਾਰੀ ਹੋ ਕੇ ਅੱਗੇ ਤੋਂ ਮਨੁੱਖਤਾ ਦੀ ਅਗਵਾਈ ਵੀ ਕਰਨੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਚਿਤ੍ਰ ਨਾਟਕ ਵਿਚ ਪਹਿਲਾਂ ਦੇ ਹਾਲਾਤਾਂ ਅਤੇ ਆਪਣੇ ਮਿਸ਼ਨ ਬਾਰੇ ਲਿਖਦੇ ਹਨ:*

***ਪੇਡ ਪਾਤ ਆਪਨ ਤੇ ਜਲੈ॥ ਪ੍ਰਭ ਕੈ ਪੰਥ ਨ ਕੋਊ ਚਲੈ॥੧੫॥***
***ਜਿਨਿ ਜਿਨਿ ਤਨਿਕ ਸਿੱਧ ਕੋ ਪਾਯੋ॥ ਤਿਨ ਤਿਨ ਅਪਨਾ ਰਾਹੁ ਚਲਾਯੋ॥ . . .***
***ਸਭ ਅਪਨੀ ਅਪਨੀ ਉਰਝਾਨਾ॥ ਪਾਰਬ੍ਰਹਮ ਕਾਹੂ ਨ ਪਛਾਨਾ॥***

*ਅਖੌਤੀ ਧਾਰਮਿਕ ਆਗੂਆਂ ਦੁਆਰਾ ਮਨੁੱਖਤਾ ਨੂੰ ਸਹੀ ਮਾਰਗ 'ਤੇ ਨਹੀਂ ਸੀ ਪਾਇਆ ਜਾ ਰਿਹਾ, ਸਮਾਜ ਵਿਚ ਗਿਰਾਵਟ ਆ ਚੁੱਕੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਧਰਤੀ ਉੱਪਰ ਭੇਜ ਕੇ ਅਕਾਲ ਪੁਰਖ ਦੀ ਅਜਿਹਾ ਪੰਥ ਸਥਾਪਿਤ ਕਰਨ ਦੀ ਮਨਸ਼ਾ ਸੀ ਜੋ ਜਾਤ-ਪਾਤ ਦੀਆਂ ਵੰਡੀਆਂ ਤੋਂ ਉੱਪਰ ਉਠ ਕੇ ਮਨੁੱਖੀ ਭਾਈਚਾਰੇ ਦੀ ਸੇਵਾ ਲਈ ਤਤਪਰ ਰਹੇ। ਜੋ ਗੁਰਬਾਣੀ ਵਿਚ ਆਏ ਬੇਗਮਪੁਰੇ ਦੇ ਸੰਕਲਪ ਨੂੰ ਧਰਤੀ ਉੱਪਰ ਵਿਵਹਾਰਕ ਰੂਪ ਦੇ ਸਕੇ, ਜੋ "ਮੂਏ ਬਿਨੁ ਜੀਵਨ ਨਾਹੀ" ਨੂੰ ਸੱਚ ਕਰ ਵਿਖਾਏ, ਜੋ ਧਰਤੀ ਧਰਮਸਾਲ ਦੀ ਸਥਾਪਤੀ ਲਈ ਬੁਰਾਈਆਂ ਦਾ ਸੰਘਾਰ ਕਰ ਸਕੇ, ਦੁਰਜਨਾਂ (ਬਦੀ) ਨੂੰ ਮਾਰ ਮੁਕਾਵੇ, ਧਰਮੀਆਂ ਲਈ ਹਰ ਪ੍ਰਕਾਰ ਦੇ ਸੰਕਟ ਨਿਵਿਰਤ ਕਰ ਸਕੇ। ਇਸ ਮੰਤਵ ਦੀ ਪੂਰਤੀ ਲਈ ਗੁਰੂ ਸਾਹਿਬ ਕਹਿੰਦੇ ਹਨ ਅਕਾਲ ਪੁਰਖ ਨੇ ਮੈਨੂੰ ਧਰਤੀ ਉੱਪਰ ਜਾ ਕੇ ਪੰਥ ਸਥਾਪਿਤ ਕਰਨ ਦਾ ਹੁਕਮ ਦਿੱਤਾ ਹੈ:-*

***ਤਪ ਸਾਧਤ ਹਰਿ ਮੋਹਿ ਬੁਲਾਯੋ॥ ਇਮ ਕਹਿ ਕੈ ਇਹ ਲੋਕ ਪਠਾਯੋ॥ . . .***
***ਮੈ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥***
***ਜਾਹਿ ਤਹਾਂ ਤੈ ਧਰਮੁ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥ (ਸ੍ਰੀ ਦਸਮ ਗ੍ਰੰਥ)***

*ਅਕਾਲ ਪੁਰਖ ਦੇ ਇਸ ਮਿਸ਼ਨ ਤਹਿਤ ਕਲਗੀਧਰ ਪਿਤਾ ਜੀ ਨੇ ੧੬੯੯*

*ਈ: ਦੀ ਵੈਸਾਖੀ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਖਾਲਸਾ ਪੰਥ ਸਾਜਿਆ। ਭਾਰਤੀ ਸਮਾਜ ਅੰਦਰ ਸਦੀਆਂ ਤੋਂ ਲਿਤਾੜੇ, ਦੁਰਕਾਰੇ ਜਾ ਰਹੇ ਲੋਕਾਂ ਨੂੰ ਪਹਿਲੀ ਵਾਰ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਗ਼ਲ ਨਾਲ ਲਾਇਆ ਅਤੇ "ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ" ਦਾ ਆਦਰਸ਼ਕ ਵਿਚਾਰ ਪੇਸ਼ ਕੀਤਾ। ਇਸੇ ਵਿਚਾਰ ਨੂੰ ਕਲਗੀਧਰ ਪਿਤਾ ਨੇ-*

***-ਨਾਮ ਗਰੀਬ ਨਿਵਾਜ਼ ਹਮਾਰਾ। ਹੈ ਜਗ ਮੇਂ ਪ੍ਰਸਿਧ ਅਪਾਰਾ।***
***ਸੋ ਸਫਲਾ ਜਗ ਮੈਂ ਤਬ ਥੈ ਹੈਂ। ਲਘੁ ਜਾਤਨ ਕੋ ਬਡਪਨ ਦੈ ਹੈਂ।***
***(ਪੰਥ ਪ੍ਰਕਾਸ਼, ਗਿ. ਗਿਆਨ ਸਿੰਘ)***

*ਰਾਹੀਂ ਅਖੌਤੀ ਜਾਤ ਅਭਿਮਾਨੀ ਵਿਹਲੜ ਵਰਗ ਨੂੰ ਨਕਾਰ ਕੇ, ਕਿਰਤੀ ਲੋਕਾਂ ਨੂੰ ਪਾਤਸ਼ਾਹੀ ਸੌਂਪ ਕੇ ਕਿਰਤ ਪ੍ਰਧਾਨ ਅਤੇ ਨਰੋਏ ਪੰਥ 'ਖਾਲਸਾ ਪੰਥ' ਦੀ ਸਿਰਜਣਾ ਕੀਤੀ। ਗੁਰੂ ਜੀ ਨੇ ਖਾਲਸਾ ਪੰਥ ਦੀ ਸਾਜਨਾ ਸਮੇਂ ਇੱਕੋ ਬਾਟੇ 'ਚੋਂ ਸਾਰਿਆਂ ਨੂੰ ਖੰਡੇ ਦੀ ਪਾਹੁਲ ਛਕਾ ਕੇ ਜਾਤ-ਵਰਨ ਦੀ ਵੰਡ ਨੂੰ ਪੂਰੀ ਤਰ੍ਹਾਂ ਖਤਮ ਕਰ ਦਿੱਤਾ। ਦੂਸਰਾ, ਪੰਜਾਂ ਪਿਆਰਿਆਂ ਪਾਸੋਂ ਆਪ ਖੰਡੇ-ਬਾਟੇ ਦੀ ਪਾਹੁਲ ਲੈ ਕੇ ਗੁਰੂ ਚੇਲਾ ਦੇ ਭੇਦ ਨੂੰ ਮਿਟਾ ਕੇ 'ਗੁਰੂ ਚੇਲਾ ਚੇਲਾ ਗੁਰੂ' ਦਾ ਨਿਆਰਾ ਮਾਡਲ ਮਨੁੱਖਤਾ ਸਾਹਮਣੇ ਪੇਸ਼ ਕੀਤਾ। ਗੁਰੂ ਦਾ ਚੇਲੇ ਵਿਚ ਅਭੇਦ ਹੋਣਾ ਆਉਣ ਵਾਲੇ ਸਮੇਂ ਵਿਚ ਕਿਸੇ ਵੱਡੀ ਜ਼ਿੰਮੇਵਾਰੀ ਦਾ ਪ੍ਰਤੀਕ ਸੀ। "ਤਿਨ ਤਿਨ ਅਪਨਾ ਰਾਹੁ ਚਲਾਯੋ" ਵਾਲੀ ਸਮਾਜਿਕ ਗਿਰਾਵਟ ਨੂੰ ਸਦਾ ਲਈ ਦੂਰ ਕਰ ਕੇ ਹੁਣ ਖਾਲਸੇ ਨੇ ਆਪਣੀ ਅਗਵਾਈ ਆਪ ਕਰਨੀ ਸੀ ਅਤੇ ਸਾਰੀ ਮਨੁੱਖਤਾ ਦੀ ਅਗਵਾਈ ਕਰਨ ਦੇ ਯੋਗ ਹੋਣਾ ਸੀ। ਇਸ ਲਈ ਖਾਲਸੇ ਦੀ ਉੱਚੇ ਇਖ਼ਲਾਕ ਵਾਲੀ ਰਹਿਤ ਮਰਯਾਦਾ ਨਿਰਧਾਰਿਤ ਕਰ ਕੇ ਖਾਲਸੇ ਨੂੰ ਧਰਤੀ ਦਾ ਸੰਪੂਰਨ ਮਨੁੱਖ ਸਾਜਿਆ ਗਿਆ। ਇਸ ਨੇ ਹੁਣ ਤਕ ਦੀਆਂ ਧਾਰਮਿਕ ਭਰਾਂਤੀਆਂ ਵਹਿਮਾਂ-ਭਰਮਾਂ, ਬਿਪਰਵਾਦੀ ਰੀਤੀਆਂ ਤੋਂ ਆਪ ਮੁਕਤ ਹੋ ਕੇ ਲੋਕਾਈ ਨੂੰ ਮੁਕਤ ਕਰਨਾ ਸੀ ਤਾਂ ਹੀ ਖਾਲਸਾ ਅਖਵਾਉਣਾ ਸੀ:*

***ਖਾਲਸ ਖਾਸ ਕਹਾਵੈ ਸੋਈ। ਜਾ ਕੇ ਹਿਰਦੇ ਭਰਮ ਨਾ ਹੋਈ।***
***ਭਰਮ ਭੇਖ ਤੇ ਰਹੈ ਨਿਆਰਾ। ਸੋ ਖਾਲਸ ਸਤਿਗੁਰੂ ਹਮਾਰਾ॥ (ਸ੍ਰੀ ਗੁਰ ਸੋਭਾ)***

*ਮਨੁੱਖੀ ਹੱਕਾਂ ਦੀ ਰਾਖੀ ਲਈ ਗੁਰੂ ਸਾਹਿਬਾਨ ਦੁਆਰਾ ਪਾਈ ਗਈ ਸ਼ਹਾਦਤ ਦੀ ਪਿਰਤ ਨੂੰ ਵੀ ਹੁਣ ਖਾਲਸੇ ਨੇ ਅਗਾਂਹ ਤੋਰਨਾ ਸੀ। ਕਿਉਂਕਿ ਗੁਰੂ ਚੇਲੇ ਵਿਚ ਅਭੇਦ ਹੋਇਆ ਸੀ। ਖਾਲਸੇ ਨੇ ਇਹ ਜ਼ਿੰਮੇਵਾਰੀ ਵੀ ਬਾਖੂਬੀ ਨਿਭਾਈ। ਸਿੱਖ ਪੰਥ ਦਾ ਕੁਰਬਾਨੀਆਂ ਭਰਿਆ ਇਤਿਹਾਸ ਇਸ ਗੱਲ ਦਾ ਜਾਮਨ ਹੈ ਕਿ ਖਾਲਸਾ ਪੰਥ ਨੇ ਧਰਮ, ਦੇਸ਼, ਕੌਮ ਦੀ ਰਾਖੀ ਲਈ ਵੱਡੀ ਤੋਂ ਵੱਡੀ ਕੁਰਬਾਨੀ ਦੇਣ ਤੋਂ ਸੰਕੋਚ ਨਹੀਂ ਕੀਤਾ।*

*ਸਦੀਆਂ ਬੱਧੀ ਭਾਰਤ ਦੀਆਂ ਗ਼ੁਲਾਮੀ ਦੀਆਂ ਜ਼ੰਜੀਰਾਂ ਨੂੰ ਖਾਲਸਾ ਪੰਥ ਨੇ ਹੀ*

*ਤੋੜਿਆ। 'ਖਾਲਸਾ ਪੰਥ' ਨੇ ਵਿਸ਼ਵ ਭਰ ਵਿਚ ਬਹਾਦਰੀ ਦੀਆਂ ਬਹੁਤ ਸਾਰੀਆਂ ਮਿਸਾਲਾਂ ਕਾਇਮ ਕੀਤੀਆਂ ਹਨ। ੧੮੯੭ ਈ. ਵਿਚ ਸਾਰਾਗੜ੍ਹੀ ਦੀ ਜੰਗ ਜਿੱਤਣ ਵਾਲਾ, ੧੯੪੮ ਈ. ਵਿਚ ਕਸ਼ਮੀਰ ਦੀਆਂ ਪਹਾੜੀਆਂ ਉੱਪਰ ਡਟਣ ਵਾਲਾ, ੧੯੬੨, ੧੯੬੫ ਅਤੇ ੧੯੭੧ ਈ. ਦੀਆਂ ਜੰਗਾਂ ਵਿਚ ਦੇਸ਼ ਦੀ ਆਬਰੂ ਬਚਾਉਣ ਵਾਲਾ ਕਲਗੀਧਰ ਪਿਤਾ ਦਾ ਖਾਲਸਾ ਪੰਥ ਹੀ ਸੀ ਜਿਸ ਨੇ ਅੰਮ੍ਰਿਤ ਦੀ ਸ਼ਕਤੀ ਪ੍ਰਤੱਖ ਰੂਪ ਵਿਚ ਸਾਬਤ ਕਰ ਦਿੱਤੀ।*

*ਇਹ ਵੀ ਕਲਗੀਧਰ ਪਿਤਾ ਜੀ ਦੀ ਬਖ਼ਸ਼ਿਸ਼ ਹੈ ਜਿਨ੍ਹਾਂ ਖਾਲਸਾ ਪੰਥ ਸਾਜ ਕੇ ਸਦੀਆਂ ਤੋਂ ਭਾਰਤ ਅੰਦਰ ਅਬਲਾ ਸਮਝੀ ਜਾਂਦੀ ਰਹੀ ਇਸਤਰੀ ਜਮਾਤ ਅੰਦਰ ਸ੍ਵੈਮਾਣ ਪੈਦਾ ਕਰ ਕੇ ਉਸ ਨੂੰ ਜ਼ੁਲਮ ਵਿਰੁੱਧ ਸੰਘਰਸ਼ਸ਼ੀਲ ਹੋਣ ਲਈ ਤਿਆਰ ਕੀਤਾ। ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਜਿਆ ਖਾਲਸਾ ਪੰਥ ਧਰਤੀ ਉੱਪਰ ਇਕ ਤਰ੍ਹਾਂ ਦਾ ਇਨਕਲਾਬ ਸੀ ਜਿਸ ਨੇ ਸਦੀਆਂ ਦੀ ਕਾਇਰਤਾ ਨੂੰ ਖਤਮ ਕਰ ਕੇ ਅਣਖ ਵਾਲਾ ਜੀਵਨ ਜੀਉਣ ਦੀ ਜਾਚ ਸਿਖਾਈ।*

*ਸੋ ਲੋੜ ਹੈ, ਖਾਲਸਾ ਪੰਥ ਦਾ ਸਾਜਨਾ ਦਿਵਸ ਮਨਾਉਂਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਨਿਰਧਾਰਿਤ ਖਾਲਸਈ ਆਦਰਸ਼ ਨੂੰ ਸਮਝ ਕੇ ਖੰਡੇ-ਬਾਟੇ ਦੀ ਪਾਹੁਲ ਛਕ ਕੇ ਕਰਨੀ ਪਰਧਾਨ ਜੀਵਨ ਜੀਉਂਦਿਆਂ ਵਿਸ਼ਵ ਸਾਹਮਣੇ ਆਦਰਸ਼ਕ ਮਿਸਾਲ ਪੈਦਾ ਕਰਨ ਦੀ। ਤਾਂਕਿ ਵਰਤਮਾਨ ਵਿਚ ਸਮੁੱਚੇ ਵਿਸ਼ਵ ਨੂੰ ਉਸ ਰੂਹਾਨੀਅਤ ਅਤੇ ਸ਼ਾਂਤੀ ਵੱਲ ਲਿਜਾਇਆ ਜਾ ਸਕੇ ਜਿਸ ਤੋਂ "ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ" ਵਾਲੀ ਭਰਾਤਰੀਅਤਾ ਦੀ ਭਾਵਨਾ ਪੈਦਾ ਹੋ ਸਕੇ, ਸਭ ਤਰ੍ਹਾਂ ਦੇ ਦ੍ਵੈਸ਼ ਦੀ ਭਾਵਨਾ ਖਤਮ ਹੋਵੇ। ਵਿਸ਼ਵ-ਵਿਆਪੀ ਪੱਧਰ 'ਤੇ ਪੈਦਾ ਹੋ ਰਹੀਆਂ ਚੁਣੌਤੀਆਂ ਦਾ ਸਾਹਮਣਾ ਕੀਤਾ ਜਾ ਸਕੇ।*

■

**ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਾਹਿ ਹੌਂ ਕਰੌਂ ਨਿਵਾਸ।...**
**ਖਾਲਸਾ ਮੇਰੋ ਇਸਟ ਸੁਹਿਰਦ। ਖਾਲਸਾ ਮੇਰੋ ਕਹੀਅਤ ਬਿਰਦ।....**
**ਖਾਲਸਾ ਮੇਰੋ ਮਿਤ੍ਰ ਸਖਾਈ। ਖਾਲਸਾ ਮਿਤ੍ਰ ਪਿਤਾ ਸੁਖਦਾਈ।...**
**ਖਾਲਸਾ ਮੇਰੋ ਪਿੰਡ ਪਰਾਨ। ਖਾਲਸਾ ਮੇਰੀ ਜਾਨ ਕੀ ਜਾਨ।...**
**ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੋ ਸਜਨ ਸੂਰਾ।...**
**ਯਾ ਮੈ ਰੰਚ ਨਾ ਮਿਥਿਆ ਭਾਖੀ। ਪਾਰ ਬ੍ਰਹਮ ਗੁਰੂ ਨਾਨਕ ਸਾਖੀ।...**

**(ਸਰਬ ਲੋਹ ਗ੍ਰੰਥ)**

# ਪੈਗ਼ਾਮ-ਏ-ਵੈਸਾਖੀ: ਸੋਚ ਅਤੇ ਜ਼ਮੀਰ ਦੀ ਅਜ਼ਾਦੀ

*-ਸ. ਗੁਰਚਰਨਜੀਤ ਸਿੰਘ ਲਾਂਬਾ**

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪ੍ਰਕਾਸ਼ ਤੋਂ ਪਹਿਲਾਂ ਜਗਤ ਵਿਚ ਧਰਮ ਬਹੁਤ ਸਨ। ਧਰਮਾਂ ਦੇ ਫ਼ਿਰਕੇ ਵੀ ਬਹੁਤ ਸਨ। ਫ਼ਿਰਕਿਆਂ ਦੇ ਅੰਦਰ ਵੀ ਫ਼ਿਰਕੇ ਅਣਗਿਣਤ ਸਨ। ਮਤ-ਮਤਾਂਤਰ ਵੀ ਬੇ-ਸ਼ੁਮਾਰ ਸਨ। ਕਰਮ-ਕਾਂਡਾਂ ਦੀ ਗਿਣਤੀ ਵੀ ਬਹੁਤ ਸੀ। ਪਰ ਸੱਚਾ ਧਰਮ, ਧਰਮ ਦਾ ਸੱਚ ਮੌਜੂਦ ਨਹੀਂ ਸੀ। ਇਸ ਸਰਜ਼ਮੀਨ 'ਤੇ ਦੋ ਮਹਾਨ ਫ਼ਲਸਫ਼ੇ ਸਾਹਮਣੇ ਆਏ- 'ਰੱਬੁਲ ਆਲਮੀਨ' ਅਤੇ 'ਵਸੁਧੇਵ ਕਟੁੰਬਕਮ'। ਦੋਨਾਂ ਦਾ ਲਬੋ ਲਬਾਬ ਇੱਕ ਹੀ ਸੀ ਕਿ ਸਾਰਾ ਸੰਸਾਰ ਇੱਕ ਕੁਟੰਬ, ਪਰਵਾਰ ਜਾਂ ਕੁਨਬਾ ਹੈ ਅਤੇ ਸਾਰੇ ਜਗਤ ਦਾ ਰੱਬ ਇੱਕ ਹੈ। ਚਾਹੀਦਾ ਤਾਂ ਇਹ ਸੀ ਕਿ ਇਨ੍ਹਾਂ ਦੋਨਾਂ ਵਿਚ ਏਕਾ ਹੋ ਕੇ ਇੱਕ ਦੂਜੇ ਨੂੰ ਨਾਲ ਲੈ ਕੇ ਖਾਲਕ ਦੀ ਇਬਾਦਤ ਅਤੇ ਖ਼ਲਕਤ ਦੀ ਖ਼ਿਦਮਤ ਕਰਦੇ। ਪਰ ਇਹ ਨਾ ਹੋ ਕੇ ਇਹ ਟਕਰਾਅ ਵਿਚ ਬਦਲ ਗਿਆ। ਇੱਕ ਦੂਜੇ ਨੂੰ ਨੀਵਾਂ ਵਿਖਾਂਦਿਆਂ ਵਿਖਾਂਦਿਆਂ ਧਰਮ ਦੇ ਅਸਲ ਤੱਤ ਤੋਂ ਦੂਰ ਹੋ ਗਏ। ਗੁਰਮਤਿ ਦਾ ਆਸ਼ਾ ਤਾਂ *ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤ੍ਰ ਸਭੈ ਅਵਲੋਕ ਚਪੈਂਗੇ॥੭॥੨੭॥* (ਦ.ਗ੍ਰੰ.ਸਾਹਿਬ) ਸੀ। ਵਾਹਿਗੁਰੂ ਨੇ ਇਹ ਧਰਤੀ ਭਲੇ ਪੁਰਸ਼ਾਂ ਦੇ ਵੱਸਣ ਲਈ ਬਣਾਈ ਸੀ ਪਰ ਭਗਤ ਕਬੀਰ ਸਾਹਿਬ ਬਚਨ ਕਰਦੇ ਹਨ, *ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥* ਇਤਨਾ ਹੀ ਨਹੀਂ ਇਸ ਧਰਤੀ ਨੂੰ ਵੀ ਮਲੇਛ ਭੂਮੀ ਅਤੇ ਦੇਵ ਭੂਮੀ ਵਿਚ ਵੰਡ ਦਿੱਤਾ ਗਿਆ। ਆਮ ਬੋਲ-ਚਾਲ ਦੀ ਬੋਲੀ ਵੀ ਦੇਵ ਭਾਸ਼ਾ ਅਤੇ ਮਲੇਛ ਭਾਸ਼ਾ ਵਿਚ ਵੰਡੀ ਗਈ। ਜਗਤ ਵਿਚ ਪਾਟੋ ਧਾੜ ਸਿਖਰ 'ਤੇ ਪਹੁੰਚ ਗਈ। ਅਣਖ, ਗ਼ੈਰਤ, ਸਵੈਮਾਣ-ਵਿਹੀਣ ਆਮ ਜਨਤਾ ਸਾਹਸਤ-ਹੀਣ ਹੋ ਨਿਰਜਿੰਦ ਹਜੂਮ ਬਣ ਚੁਕਾ ਸੀ। *ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ।* ਜਗਤ ਜਲੰਦੇ ਦੀ ਇਸ ਹਾਲਤ ਵਿਚ ਜਗਤ-ਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ। ਗੁਰੂ ਸਾਹਿਬ ਜੀ ਨੇ ਇਸ ਮਕਸਦ ਲਈ ਥਾਂ-ਥਾਂ ਸੰਗਤਾਂ ਕਾਇਮ ਕੀਤੀਆਂ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤਕ ਇਸ ਸੰਗਤ ਨੂੰ ਰੂਹਾਨੀ ਸਿਧਾਂਤ, ਬਾਣਾ ਬਾਣੀ, ਕੇਂਦਰੀ ਸਥਾਨ ਅਤੇ ਕੌਮੀ ਵਜੂਦ ਲਈ ਲੋੜੀਂਦੇ ਸਾਰੇ ਸਾਧਨਾਂ ਨਾਲ ਸਰਾਬੋਰ ਕੀਤਾ।

ਮੁੱਢ ਕਦੀਮ ਤੋਂ ਹੀ ਹਾਕਮ ਆਪਣੇ ਆਪ ਨੂੰ ਰੱਬ ਹੀ ਸਮਝਣ ਲੱਗ ਪਏ ਸਨ। ਪੱਛਮੀ ਦੇਸ਼ਾਂ ਵਿਚ ਵੀ ਰਾਜਾ ਕਦੀ ਗ਼ਲਤੀ ਕਰ ਹੀ ਨਹੀਂ ਸਕਦਾ। ਆਮ ਜਨਤਾ ਦੀ ਮਨੋਬਰਿਤੀ ਅਤੇ ਮਨੁੱਖੀ ਆਚਰਨ ਦੀ ਹੀਣਤਾ ਇਸ ਪੱਧਰ ਤਕ ਜਾ

* New Jersey. USA. Mo: +1 9736990950 Email: santsipahi@gmail.com

ਚੁਕੀ ਸੀ ਅਕਬਰ ਦੇ ਰਾਜਕਾਲ ਵਿਚ ਇਕ ਗ੍ਰੰਥ ਅੱਲੋਪਨਿਸ਼ਦ ਦੀ ਰਚਨਾ ਕੀਤੀ ਗਈ। ਇਸ ਵਿਚ ਲਿਖਿਆ ਗਿਆ

*ਦਿਲੀਸ਼ਵਰੋ ਵਾ ਜਗਦੀਸ਼ਵਰੇ ਵਾ ਮਨੋਰਥਾਨ੍ ਪੂਰਯਿਤੁੰ ਸਮਰਥ:।*
*ਅੰਨਯਨ ਪੈਤਯਤ ਪਰਿਦੀਯਮਾਨ, ਸ਼ਾਕਾਯ ਬਾਸਯਥਾਲੱਵਣਾਯ ਵਾਸ਼ਥਾਤ।*

ਯਾਨਿ ਕਿ ਜੋ ਦਿਲੀਸ਼ਵਰ ਜਾਂ ਦਿੱਲੀ ਦਾ ਬਾਦਸ਼ਾਹ ਹੈ ਉਹ ਪਰਮਾਤਮਾ ਹੈ ਅਤੇ ਸਾਰੇ ਮਨੋਰਥਾਂ ਦਾ ਪੂਰਨ ਕਰਨ ਵਾਲਾ ਹੈ। ਬਾਕੀ ਦੇ ਰਾਜੇ ਤਾਂ ਦਾਲ-ਸਬਜ਼ੀ-ਲੂਣ ਆਦਿ ਛੋਟੀਆਂ ਚੀਜ਼ਾਂ ਦੇ ਸਕਦੇ ਹਨ। ਇਹ ਰੁਚੀ ਇਤਨੀ ਪੀਢੇ ਰੂਪ ਵਿਚ ਆਮ ਜਨਤਾ ਦੇ ਮਨਾਂ ਵਿਚ ਘਰ ਕਰ ਚੁਕੀ ਸੀ ਕਿ ਇਸ ਕਾਲ ਵਿਚ ਕੁਝ ਬ੍ਰਾਹਮਣ ਸਨ ਜੋ ਕਿਹਾ ਕਰਦੇ ਸਨ ਕਿ ਪਰਮਾਤਮਾ ਦੇ ਦਰਸ਼ਨ ਕੀਤੇ ਬਿਨਾਂ ਉਹ ਪਾਣੀ ਨਹੀਂ ਪੀਂਦੇ। ਇਸ ਲਈ ਇਹ ਦਰਬਾਰ ਵਿਚ ਆ ਕੇ ਬਾਦਸ਼ਾਹ ਦੇ ਦਰਸ਼ਨ ਕਰਕੇ ਆਪਣੇ ਆਪ ਨੂੰ ਵਡਭਾਗੀ ਸਮਝਦੇ ਸਨ। ਇਸ ਬਿਰਤੀ ਜਾਂ ਭਰਮ ਨੂੰ ਪੂਰੀ ਤਰ੍ਹਾਂ ਦੂਰ ਕਰਨ ਲਈ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਅਦੁੱਤੀ ਸ਼ਹਾਦਤ ਦਿੱਤੀ।
*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥*

ਤੁਲਸੀ ਦਾਸ ਨੇ ਵੀ 'ਰਾਮਚਰਿਤ ਮਾਨਸ' ਵਿਚ ਕੈਕੇਈ-ਮੰਥਰਾ ਸੰਵਾਦ ਵਿਚ ਮੰਥਰਾ ਦੇ ਮੂੰਹੋਂ ਕਹਾਇਆ ਕਿ, "ਰਾਜਾ ਕੋਈ ਵੀ ਬਣ ਜਾਏ ਸਾਨੂੰ ਕੀ ਫ਼ਰਕ ਪੈਣਾ ਹੈ। ਮੈਂ ਕਿਹੜੀ ਦਾਸੀ ਤੋਂ ਰਾਣੀ ਬਣ ਜਾਣਾ ਹੈ।" ਯਾਨਿ ਕਿ ਗ਼ੁਲਾਮੀ ਧੁਰ ਅੰਦਰ ਤਕ ਧੱਸ ਚੁਕੀ ਸੀ।

*ਕੋਊ ਨ੍ਰਿਪ ਹੋਉ ਹਮਹਿ ਕਾ ਹਾਨੀ।*
*ਚੇਰੀ ਛਾਡਿ ਅਬ ਹੋਬ ਕਿ ਰਾਨੀ॥੩॥* *(ਰਾਮਚਰਿਤ ਮਾਨਸ)*

ਉਸ ਸਮੇਂ ਦੇ ਰਾਜਨੀਤਕ, ਧਾਰਮਿਕ ਅਤੇ ਰਾਜਨੀਤਕ ਹਾਲਾਤ ਦਾ ਇਸ਼ਾਰਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦਿੱਤਾ ਹੈ:

*ਜੈਸਿ ਜੂਨਿ ਇਕ ਦੇਤ ਬਖਨਿਯਤ॥ ਤਿਯੋ ਇਕ ਜੂਨਿ ਦੇਵਤਾ ਜਨਿਯਤ॥*
*ਜੈਸੇ ਹਿੰਦੂਆ ਨੌ ਤੁਰਕਾਨਾਂ॥ ਸਭਹਿੰਨ ਸੀਸ ਕਾਲ ਜਰਵਾਨਾ॥੫॥*
*ਕਬਹੂੰ ਦੈਂਤ ਦੇਵਤਨ ਮਾਰੈ॥ ਕਬਹੂੰ ਦੈਂਤਨ ਦੇਵ ਸੰਘਾਰੈ॥*
*ਦੇਵ ਦੈਂਤ ਜਿਨ ਦੋਊ ਸੰਘਾਰਾ॥ ਵਹੀ ਪੁਰਖ ਭਿ ਪਤਿਪਾਲ ਹਮਾਰਾ॥੬॥੧॥*
*(ਸ੍ਰੀ ਦਸਮ ਗ੍ਰੰਥ ਸਾਹਿਬ)*

ਉਸ ਸਮੇਂ ਸੋਚ ਜਾਂ ਜ਼ਮੀਰ ਦੀ ਅਜ਼ਾਦੀ ਦੀ ਤਾਂ ਗੱਲ ਕਰਨੀ ਹੀ ਅਣਹੋਣੀ ਬਾਤ ਸੀ। ਆਮ ਜਨਤਾ ਨੇ ਜੋ ਹੀਣਤਾ, ਗ਼ੁਲਾਮੀ, ਜ਼ੁਲਮ ਬਰਦਾਸ਼ਤ ਕਰਨਾ ਆਪਣੀ ਨਿਯਤੀ ਜਾਂ ਕਿਸਮਤ ਹੀ ਸਮਝ ਲਿਆ ਸੀ। ਇਸ ਨੂੰ ਪੂਰੀ ਤਰ੍ਹਾਂ ਦੂਰ ਕਰਨ ਲਈ ਕਲਗੀਧਰ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਵੈਸਾਖੀ ਵਾਲੇ ਦਿਨ ਇਸ ਗੁਰੂ ਕੀ ਸੰਗਤ ਨੂੰ ਵਾਹਿਗੁਰੂ ਜੀ ਕਾ ਖ਼ਾਲਸਾ ਬਣਾ ਦਿੱਤਾ।

*ਗੁਰੁ ਸਿਮਰਿ* ਮਨਾਈ ਕਾਲਕਾ ਖੰਡੇ ਕੀ ਵੇਲਾ।*
*ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ।*
*ਸੰਗਤਿ ਕੀਨੀ ਖ਼ਾਲਸਾ ਮਨਮੁਖੀ ਦੁਹੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥* *(ਭਾਈ ਗੁਰਦਾਸ ਦੂਜਾ)*

ਰੂਹਾਨੀਅਤ ਦੇ ਸੰਸਾਰ ਵਿਚ ਇਕ ਅਜਬ ਕ੍ਰਿਸ਼ਮਾ ਵਾਪਰਿਆ। ਉਹ ਕੈਸਾ ਨਜ਼ਾਰਾ ਹੋਏਗਾ ਜਦ ਪੰਥ ਦਾ ਵਾਲੀ ਖ਼ੁਦ ਹੀ ਅੰਮ੍ਰਿਤ ਦੀ ਯਾਚਨਾ ਲਈ ਆਪਣੇ ਹੀ ਸਾਜੇ ਖਾਲਸੇ ਦੇ ਸਨਮੁਖ ਬੀਰ ਆਸਨ ਹੋ ਕੇ ਨਤਮਸਤਕ ਹੋਇਆ ਹੋਵੇਗਾ। ਇਸ ਇਤਿਹਾਸਿਕ ਵਾਰਤਾ ਨੂੰ ਗੁਰੂ ਸਾਹਿਬ ਦਾ ਸਮਕਾਲੀ ਕਵੀ ਕੰਕਣ ਬਿਆਨ ਕਰਦਾ ਹੈ:

*ਜਿਹ ਬਿਧ ਪਾਹੁਲ ਗੁਰ ਦਈ ਤਿਹ ਬਿਧਿ ਤਿਨਸੋਂ ਲੀਨ।*
*ਆਪੁ ਸਿਖ ਤਿਨਕਾ ਭਯਾ ਇਹੀ ਕਾਮ ਗੁਰ ਕੀਨ॥੨੧੭॥*

ਆਪੇ ਗੁਰੁ ਚੇਲਾ ਦੇ ਇਸ ਕਰਿਸ਼ਮੇ ਦਾ ਜ਼ਿਕਰ ਕਰਦਿਆਂ ਕੰਕਣ ਕਵੀ ਕਲਗੀਧਰ ਪਿਤਾ ਨੂੰ ਵਾਹਿਗੁਰੂ ਕਹਿ ਕੇ ਮੁਖਾਤਬ ਕਰਦਾ ਹੈ:

*ਵਾਹਿਗੁਰੂ ਇਹ ਬਚਨ ਸੁਨਾਯਾ। ਗੁਰੂ ਖਾਲਸਾ ਨਾਮ ਧਰਾਯਾ।*
*ਤੁਮ ਮੇਰੇ ਮੈਂ ਤੁਮਰਾ ਹੂਆ। ਤੁਮਰਾ ਹਮਰਾ ਗੁਰੂ ਨ ਦੂਆ॥੨੧੯॥*
*ਸਿਖ ਸਭੈ ਹਮਰੇ ਗੁਰ ਹੋ ਤੁਮ, ਮੈਂ ਹੋ ਗੁਰੂ ਜਗ ਮਾਹਿ ਤੁਮਾਰਾ।*
*ਜੋ ਕਰਿ ਹੈ ਤੁਮਰਾ ਕੋਊ ਦਰਸ਼ਨ, ਜਾਨੋ ਕੀਯਾ ਤਿਨ ਦਰਸ ਹਮਰਾ॥੨੨੪॥*

ਇਸ ਖ਼ਾਲਸੇ ਨੂੰ ਆਪਣਾ ਰੂਪ ਸਰੂਪ ਦੇ ਕੇ ਸਤਿਗੁਰੂ ਸੱਚੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸਦੇ ਅੰਦਰੋਂ ਹੀਣਤਾ ਦੀ ਭਾਵਨਾ ਦਾ ਨਾਮੋ-ਨਿਸ਼ਾਨ ਵੀ ਨਾ ਰਹਿਣ ਦਿੱਤਾ। ਇਸ ਸੰਤ ਸਿਪਾਹੀ ਨੂੰ ਅਕਾਲ ਪੁਰਖ ਦੇ ਗੁਣਾ ਨਾਲ ਸਰਾਬੋਰ ਕੀਤਾ:

*ਖਾਲਸਾ ਹੋਵੇ ਖੁਦ ਖੁਦਾ ਜਿਮ ਖੂਬੀ ਖੂਬ ਖੁਦਾਇ।*
*ਈਨ ਨ ਮਾਨੈ ਆਨ ਕੀ ਬਿਨ ਸੱਚੇ ਪਾਤਸਾਹਿ॥*

ਗੁਰੂ ਸਾਹਿਬ ਨੂੰ ਬਾਦਸ਼ਾਹਾਂ ਨਾਲ ਕੋਈ ਦਿੱਕਤ ਨਹੀਂ ਸੀ ਜਿਤਨੀ ਦੇਰ ਉਹ ਰਿਆਇਆ ਨਾਲ ਇਨਸਾਫ਼ ਅਤੇ ਉਨ੍ਹਾਂ ਦੇ ਹੱਕਾਂ ਦੇ ਰਾਖੇ ਬਣ ਕੇ ਰਹਿਣ। ਪਰ ਜਦੋਂ ਉਹ ਹੰਕਾਰ, ਤਕੱਬਰ ਅਤੇ ਜ਼ੁਲਮ 'ਤੇ ਆਮਾਦਾ ਹੋ ਜਾਣ ਤਾਂ ਗੁਰੂ-ਘਰ ਨਾਲ ਟਕਰਾਅ ਵੀ ਹੋਇਆ। ਹੁਣ ਇਹ ਵਾਹਿਗੁਰੂ ਜੀ ਕਾ ਖ਼ਾਲਸਾ ਸੋਚ ਅਤੇ ਜ਼ਮੀਰ ਪੱਖੋਂ ਪੂਰੀ ਤਰ੍ਹਾਂ ਖ਼ੁਦਮੁਖਤਿਆਰ ਅਤੇ ਅਜ਼ਾਦ ਹੋ ਚੁਕਾ ਸੀ। ਇਹ ਸੰਭਵ ਹੈ ਕਿ ਜਿਸਮ ਤਾਂ ਕਿਸੇ ਸ਼ਖ਼ਸ ਦਾ ਬੰਧਨਾਂ ਵਿਚ ਹੋ ਸਕਦਾ ਹੈ ਪਰ ਅਹਿਮ ਹੈ ਕਿ ਉਸ ਦੀ ਸੋਚ ਅਤੇ ਜ਼ਮੀਰ ਨੂੰ ਗ਼ੁਲਾਮ ਨਹੀਂ ਬਣਾਇਆ ਜਾ ਸਕਦਾ। ਇਹ ਕਰਾਮਾਤ ਜਾਂ

---

** ਗੁਰੁ ਦਾਸ ਪਾਠ ਵੀ ਹੈ*

ਯੁੱਗ-ਪਲਟਾਊ ਕ੍ਰਾਂਤੀ ਸੀ, ਜੋ ਗੁਰੂ ਸਾਹਿਬ ਨੇ ਖ਼ਾਲਸੇ ਦੀ ਝੋਲੀ ਵਿਚ ਪਾਈ। ਸਰੀਰਕ ਤੌਰ 'ਤੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ, ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ, ਬਾਬਾ ਜੁਝਾਰ ਸਿੰਘ, ਬਾਬਾ ਫ਼ਤਿਹ ਸਿੰਘ, ਮਾਤਾ ਗੁਜਰੀ ਜੀ ਅਤੇ ਬਾਅਦ ਵਿਚ ਅਣਗਿਣਤ ਸਿੰਘ ਸਿੰਘਣੀਆਂ ਸਰੀਰਕ ਤੌਰ 'ਤੇ ਬੰਦੀ ਖਾਨੇ ਵਿਚ ਰਹੇ ਪਰ ਉਨ੍ਹਾਂ ਦੀ ਸੋਚ ਅਤੇ ਜ਼ਮੀਰ ਨੂੰ ਕੋਈ ਕੈਦ ਨਹੀਂ ਕਰ ਸਕਿਆ। ਛੋਟੇ ਸਾਹਿਬਜ਼ਾਦਿਆਂ ਨੇ ਵਜ਼ੀਦੇ ਦੀ ਕਚਿਹਰੀ ਵਿਚ ਸਿਰ ਝੁਕਾਉਣ ਦੀ ਬਜਾਇ ਪਹਿਲਾਂ ਆਪਣੇ ਪੈਰ ਅੰਦਰ ਕਰ ਇਸ ਜ਼ਮੀਰ ਦੀ ਅਜ਼ਾਦੀ ਦੇ ਜੈਕਾਰ ਗੁੰਜਾ ਦਿੱਤਾ। ਇਸੇ ਲਈ ਕੌਮਾਂ ਦੀ ਵੀ ਜੇਕਰ ਸੋਚ ਅਤੇ ਜ਼ਮੀਰ ਅਜ਼ਾਦ ਹੋਵੇ ਤਾਂ ਬੰਧਨ ਵੀ ਟੁੱਟ ਹੀ ਜਾਂਦੇ ਹਨ। ਪਰ ਜੇਕਰ ਜ਼ਮੀਰ ਨੇ ਹੀ ਗ਼ੁਲਾਮੀ ਪ੍ਰਵਾਨ ਕਰ ਲਈ ਤਾਂ ਉਹ ਬੰਧਨ ਸਦੀਵੀ ਹੋਣਗੇ।

ਅਜ਼ਾਦ ਜ਼ਮੀਰ ਦੀ ਇਕ ਦਿਲਚਸਪ ਵਾਰਤਾ ਹੈ ਕਿ ਦੇਸ਼ ਦੀ ਅਜ਼ਾਦੀ ਦੀ ਲੜਾਈ ਦੌਰਾਨ ਇਕ ਰਾਜਨੀਤਕ ਆਗੂ ਦਾ ਪਿੱਛਾ ਪੁਲਿਸ ਕਰ ਰਹੀ ਸੀ। ਉਸ ਨੂੰ ਭਜਦਿਆਂ ਵੇਖ ਕੇ ਇਕ ਵੇਸਵਾ ਨੇ ਬੂਹਾ ਖੋਲ੍ਹ ਕੇ ਉਸ ਨੂੰ ਅੰਦਰ ਵਾੜ ਲਿਆ। ਪੁਲਿਸ ਆਈ ਅਤੇ ਪੁੱਛਿਆ ਕਿ ਇੱਥੇ ਕੋਈ ਆਇਆ ਹੈ? ਉਸ ਨੇ ਸਾਫ਼ ਨਾਂਹ ਕਰ ਦਿੱਤੀ ਪੁਲਿਸ ਚਲੀ ਗਈ। ਬਾਅਦ ਵਿਚ ਉਸ ਨੇਤਾ ਨੇ ਪੁੱਛਿਆ ਕਿ ਕਮਾਲ ਹੈ, ਇਹ ਤੂੰ ਇਕ ਵੇਸਵਾ ਹੋ ਕੇ ਕਿਉਂ ਕੀਤਾ। ਉਸ ਨੇ ਜਵਾਬ ਦਿੱਤਾ, ਮੈਂ ਜਿਸਮ-ਫ਼ਰੋਸ਼ ਹਾਂ, ਜ਼ਮੀਰ-ਫ਼ਰੋਸ਼ ਨਹੀਂ। ਅੱਜ ਕਈ ਐਸੇ ਪੰਥ ਦੋਖੀ ਵੀ ਹਨ ਜੋ ਪੰਥ ਦਾ ਲਬਾਦਾ ਓਢ ਕੇ ਨਿੱਜੀ ਲਾਭਾਂ ਲਈ ਜ਼ਮੀਰ-ਫ਼ਰੋਸ਼ੀ ਲਈ ਹਰ ਵੇਲੇ ਤਤਪਰ ਹਨ, ਖ਼ਰੀਦਣ ਵਾਲਾ ਚਾਹੀਦਾ ਹੈ। ਜੇਕਰ ਦੁਨਿਆਵੀ ਪੱਧਰ 'ਤੇ ਬਹੁਤ ਕੁਝ ਹੈ ਪਰ ਜ਼ਮੀਰ ਮਰੀ ਹੋਈ ਹੈ ਤਾਂ ਐਸੇ ਇਨਸਾਨ ਦੀ ਹਾਲਤ *ਫਲੀਅਹਿ ਫੂਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥੩॥* ਵਾਲੀ ਹੀ ਹੈ।

ਸਤਿਗੁਰੂ ਸੱਚੇ ਪਾਤਸ਼ਾਹ ਨੇ ਵੈਸਾਖੀ ਵਾਲੇ ਦਿਨ ਖਾਲਸੇ ਨੂੰ ਸੋਚ ਅਤੇ ਜ਼ਮੀਰ ਦੀ ਅਜ਼ਾਦੀ ਦੇ ਗੁਣ ਦੇ ਕੇ ਰਾਜ ਕਰੇਗਾ ਖ਼ਾਲਸਾ ਦੇ ਇਲਾਹੀ ਨਿਸ਼ਾਨੇ ਦੀ ਬਖ਼ਸ਼ਿਸ਼ ਕੀਤੀ। ਇਸ ਨੇ ਨਾ ਕੇਵਲ ਸੰਸਾਰ ਦੇ ਨਕਸ਼ੇ ਨੂੰ ਹੀ ਤਬਦੀਲ ਕੀਤਾ ਬਲਕਿ ਆਉਣ ਵਾਲੇ ਸਾਰੇ ਇਤਿਹਾਸ ਨੂੰ ਹੀ ਬਦਲ ਕੇ ਰੱਖ ਕੇ ਦਿੱਤਾ। ਜੇਕਰ ਸੋਚ ਅਤੇ ਜ਼ਮੀਰ ਦੀ ਅਜ਼ਾਦੀ ਕਾਇਮ ਹੈ ਤਾਂ ਇਹ ਧਾਰਮਿਕ ਅਤੇ ਰਾਜਨੀਤਕ ਅਜ਼ਾਦੀ ਦੀ ਜ਼ਾਮਨ ਹੈ। ਹੱਕ, ਇਨਸਾਫ਼, ਮਨੁੱਖੀ ਅਧਿਕਾਰਾਂ ਲਈ ਖ਼ਾਲਸਾ ਜੂਝਦਾ ਅਤੇ ਕੁਰਬਾਨੀਆਂ ਕਰਦਾ ਰਹੇਗਾ। ਇਹ ਪੈਗ਼ਾਮ ਹੈ ਵੈਸਾਖੀ ਦਾ। ਵੈਸਾਖੀ ਦਾ ਪਾਵਨ ਦਿਹਾੜਾ ਖ਼ਾਲਸੇ ਦੀ ਸਿਰਜਣਾ ਦਾ ਦਿਵਸ ਹੈ ਜਿਸਨੇ ਕੌਮ ਨੂੰ ਸੋਚ ਅਤੇ ਜ਼ਮੀਰ ਦੀ ਅਜ਼ਾਦੀ ਦੀ ਦ੍ਰਿੜ੍ਹਤਾ ਪ੍ਰਦਾਨ ਕੀਤੀ।

■

# ਅੰਮ੍ਰਿਤ ਦਾ ਵਿਸਮਾਦੀ ਪ੍ਰਭਾਵ

*-ਡਾ. ਸਤਿੰਦਰ ਪਾਲ ਸਿੰਘ**

ਗੁਰੂ ਨਾਨਕ ਸਾਹਿਬ ਨੇ ਮਨੁੱਖੀ ਜੀਵਨ ਨੂੰ ਅਨਮੋਲ ਮੰਨਦੇ ਹੋਏ ਇਸ ਦੇ ਹਰ ਪਲ ਦੀ ਸੰਭਾਲ ਲਈ ਸੁਚੇਤ ਅਤੇ ਜਤਨਸ਼ੀਲ ਰਹਿਣ ਦੀ ਪ੍ਰੇਰਨਾ ਕੀਤੀ। ਆਪ ਜੀ ਨੇ ਫ਼ੁਰਮਾਇਆ ਕਿ ਇਹ ਅਵਸਰ ਆਵਾ-ਗਮਨ ਤੋਂ ਮੁਕਤ ਹੋਣ ਦਾ ਹੈ 'ਤੇ ਸਮਾਂ ਸੀਮਤ ਹੈ। ਮਨੁੱਖ ਆਪਣੇ ਆਪ ਨੂੰ ਇੱਕ ਰੈਣ ਦਾ ਪ੍ਰਾਹੁਣਾ ਸਮਝੇ ਜਾਂ ਇੱਕ ਦਮ ਦੀ ਮੁਹਲਤ ਮੰਨ ਕੇ ਜੀਵਨ ਜੀਵੇ। ਇਸ ਸੀਮਤ ਸਮੇਂ ਅੰਦਰ ਵੀ ਜੀਵਨ ਮੁਕਤੀ ਸੰਭਵ ਹੈ ਜੇ ਉਹ ਗੁਰੂ ਦੇ ਉਪਦੇਸ਼ ਨੂੰ ਆਪਣੇ ਵਿਵਹਾਰ ਵਿਚ ਉਤਾਰੇ:

*ਸੁਣਿ ਸੁਣਿ ਸਿਖ ਹਮਾਰੀ॥*
*ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੪)*

ਗੁਰੂ ਨਾਨਕ ਸਾਹਿਬ ਦੀ ਸਿੱਖਿਆ ਸ਼ੁਭ ਕਰਮਾਂ ਦੀ ਹੈ। ਜੀਵਨ ਦਾ ਜਿੰਨਾ ਵੀ ਸਮਾਂ ਹੈ ਸੁਕਿਰਤ (ਸੁਕ੍ਰਿਤੁ) ਕਰ ਕੇ ਹੀ ਜੀਵਨ ਦੇ ਸਭ ਤੋਂ ਵੱਡੇ ਦੁੱਖ ਆਵਾਗਮਨ ਤੋਂ ਸਦੀਵੀ ਮੁਕਤੀ ਪ੍ਰਾਪਤ ਹੁੰਦੀ ਹੈ। ਇਹ ਇਕ ਕ੍ਰਾਂਤੀਕਾਰੀ ਵਿਚਾਰ ਸੀ ਜਿਸ ਨੇ ਸਦੀਆਂ ਤੋਂ ਸਥਾਪਿਤ ਮਾਨਤਾਵਾਂ ਦਾ ਭਰਮ ਤੋੜਿਆ ਜੋ ਸੰਸਾਰ ਤੋਂ ਉਦਾਸ ਹੋ ਹਠ ਕਰਮਾਂ ਦੀ ਰਾਹ ਦੱਸਦੇ ਆਏ ਸਨ। ਗੁਰੂ ਸਾਹਿਬ ਨੇ ਕਿਹਾ ਕਿ ਜੀਵਨ ਉੱਦੇਸ਼ ਦੀ ਪ੍ਰਾਪਤੀ ਪਰਮਾਤਮਾ ਦੀ ਸ਼ਰਨ 'ਚ ਉਸ ਦੀ ਕਿਰਪਾ ਨਾਲ ਹੀ ਹੋ ਸਕਦੀ ਹੈ, *ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ।* ਸ਼ੁਭ ਕਰਮਾਂ ਦੀ ਪ੍ਰੇਰਨਾ ਤੇ ਬਲ ਪਰਮਾਤਮਾ ਹੀ ਹੈ। ਗੁਰੂ ਨਾਨਕ ਸਾਹਿਬ ਤੋਂ ਅਰੰਭ ਹੋਇਆ ਸੁਕਿਰਤ ਦਾ ਮਿਸ਼ਨ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤਕ ਨਿਰਬਾਧ ਚੱਲਿਆ ਅਤੇ ਸੰਸਾਰ ਦੇ ਪਰਿਦ੍ਰਿਸ਼ ਨੂੰ ਬਦਲਣ 'ਚ ਸਫ਼ਲ ਰਿਹਾ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੁਆਰਾ ਖਾਲਸਾ ਸਿਰਜਣਾ ਇੱਕ ਐਲਾਨ ਸੀ ਕਿ ਸੁਕਿਰਤ ਕਰਨ ਲਈ ਸਿੱਖ ਸਮਰੱਥ 'ਤੇ ਸੰਕਲਪਬੱਧ ਹੋ ਚੁਕੇ ਹਨ। ਉਨ੍ਹਾਂ ਦੀ ਸਮਰੱਥਾ ਹੁਣ ਅਜਿੱਤ ਹੈ। ਉਨ੍ਹਾਂ ਦਾ ਸੰਕਲਪ ਅਭੇਦ ਹੋ ਗਿਆ ਹੈ। ਗੁਰੂ ਸਾਹਿਬਾਨ ਨੇ ਸੁਕਿਰਤ ਕਰਨਾ ਸਿੱਖ ਦੀ ਪਛਾਣ ਬਣਾਈ ਜਿਸ ਵਿਚ ਆਤਮਿਕ ਨਿਰਮਲਤਾ ਲਈ ਵਿਕਾਰਾਂ ਨੂੰ ਵੱਸ ਵਿਚ ਕਰਨਾ, ਮਾਇਆ ਦੇ ਮੋਹ ਤੋਂ ਉਭਰਨਾ, ਪਰਮਾਤਮਾ ਅਤੇ ਸੱਚ ਲਈ ਸਮਰਪਣ ਸ਼ਾਮਲ ਸੀ। ਜਿਸ ਪਰਮਾਤਮਾ ਤੋਂ ਜਨਮਾਂ-ਜਨਮਾਂ ਦਾ

**# ਈ-੧੭੧੬, ਰਾਜਾਜੀਪੁਰਮ, ਲਖਨਊ-੨੨੬੦੧੭, ਮੋ. +੯੧੯੪੧੭੮-੫੨੮੯੯*

ਵਿਛੋੜਾ ਸੀ, ਸੁਕਿਰਤ ਨੇ ਇਹ ਜਨਮ ਪੂਰੇ ਦਾ ਪੂਰਾ ਉਸ ਦੇ ਲੇਖੇ ਲਾ ਦੇਣਾ ਸੀ ਤਾਂ ਜੋ ਫਿਰ ਕਦੇ ਨਾ ਵਿਛੜਨ ਵਾਲਾ ਮੇਲ ਹੋ ਸਕੇ। ਗੁਰੂ ਸਾਹਿਬਾਨ ਨੇ ਗੁਣਾਂ ਨੂੰ ਜੀਵਨ-ਮੁਕਤੀ ਦਾ ਪ੍ਰਵੇਸ਼ ਦੁਆਰ ਕਿਹਾ। ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਗੁਣਾਂ ਤੋਂ ਬਿਨਾ ਕੁਝ ਵੀ ਸਹਾਈ ਨਹੀਂ ਹੈ, ਤਨ ਬਿਨਾਂ ਕਿਸੇ ਪ੍ਰਾਪਤੀ ਦੇ ਹੀ ਅਕਾਰਥ ਚਲਾ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਬਚਨ ਕੀਤੇ- *ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥* ਇਸ ਤਰ੍ਹਾਂ ਸਮੇਂ ਦੀ ਸੰਭਾਲ ਕਰਨਾ ਤੇ ਗੁਣ ਧਾਰਨ ਕਰਨਾ ਸਿੱਖ ਦੀ ਸੁਕਿਰਤ ਹੈ। ਸਿੱਖ ਆਪਣੇ ਗੁਣਾਂ ਨਾਲ ਆਪਣੇ ਅੰਤਰ-ਮਨ ਵਿਚ ਪਰਮਾਤਮਾ ਨੂੰ ਪਰਗਟ ਕਰ ਨਿੱਜ ਦਾ ਹਿੱਤ ਕਰਦਾ ਹੈ। ਗੁਰੂ ਸਾਹਿਬਾਨ ਨੇ ਉਸ ਨੂੰ ਨਿਰਾਕਾਰ ਪਰਮਾਤਮਾ ਦੇ ਸਾਕਾਰ ਦਰਸ਼ਨ ਘਟ-ਘਟ ਵਿਚ ਕਰਾਏ। ਪਰਮਾਤਮਾ ਦੀ ਸਰਬ ਵਿਆਪਕਤਾ ਨੇ ਗੁਰਸਿੱਖ ਨੂੰ ਪੂਰੀ ਲੋਕਾਈ ਦੇ ਹਿੱਤ ਨਾਲ ਵੀ ਜੋੜਿਆ ਜੋ ਉਸ ਦੀ ਸੇਵਾ-ਭਾਵਨਾ ਵਿਚ ਪ੍ਰਤੱਖ ਹੋਈ। ਗੁਰਸਿੱਖ ਦਾ ਤਿਆਗ ਤੇ ਕੁਰਬਾਨੀ ਉਸ ਦੇ ਸੰਕਲਪ ਦਾ ਸ਼ਿਖਰ ਬਣੇ। ਆਤਮਿਕ ਤਲ ’ਤੇ ਵਿਕਾਰਾਂ, ਮੋਹ-ਮਾਇਆ ਦਾ ਤਿਆਗ ਗੁਰਸਿੱਖ ਦਾ ਕੀਤਾ ਗਿਆ ਸਭ ਤੋਂ ਮਹਾਨ ਤਿਆਗ ਸੀ। ਜੀਵਨ ਭਰ ਜਪ-ਤਪ ਕਰਨ ਵਾਲੇ ਜਤੀ-ਤਪੀ ਵੀ ਵਿਕਾਰਾਂ ਅੱਗੇ ਹਾਰਦੇ ਨਜ਼ਰ ਆਏ ਸਨ। ਗੁਰਸਿੱਖ ਦਾ ਪਰਮਾਤਮਾ ਪ੍ਰਤੀ ਸੰਪੂਰਨ ਸਮਰਪਣ ਪਰਮਾਤਮਾ ਦੀ ਹਰ ਘਟ ਅੰਦਰ ਵੱਸੀ ਜੋਤ ਦੇ ਸਤਿਕਾਰ ਵਿਚ ਪੂਰੀ ਮਨੁੱਖਤਾ ਨਾਲ ਜੁੜ ਜਾਣਾ ਸੁਭਾਵਿਕ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਵਿਸਥਾਰਤ ਸਮਰਪਣ ਨੂੰ ਹੀ ਦਇਆ, ਛਿਮਾ ਤੇ ਪ੍ਰੀਤਿ ਦਾ ਨਾਮ ਦਿੱਤਾ। ਗੁਰੂ ਸਾਹਿਬ ਸੰਨ ੦੧ ਵੈਸਾਖ, ੧੭੫੬ ਬਿਕ੍ਰਮੀ ਨੂੰ ਖਾਲਸਾ ਸਾਜਿਆ ਤਾਂ ਪੰਜ ਕਕਾਰਾਂ ਨਾਲ ਨਿਵਾਜਿਆ। ਇਹ ਕਕਾਰ ਸੁਕਿਰਤ ਕਰਨ ਲਈ ਗੁਰਸਿੱਖ ਦੇ ਸੇਵਕ, ਸਹਾਇਕ ਬਣੇ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸਾ ਸਾਜਿਆ ਤਾਂ ਗੁਰੂ ਸਾਹਿਬ ਦੇ ਵਚਨਾਂ ਦੀ ਪਾਲਨਾ ਕਰ ਸਿੱਖਾਂ ਨੇ ਅੰਮ੍ਰਿਤ-ਪਾਨ ਕੀਤਾ ਅਤੇ ਕਕਾਰ ਧਾਰਨ ਕੀਤੇ। ਪਰ ਗੁਰੂ ਸਾਹਿਬ ਨੇ ਖਾਲਸਾ ਨੂੰ ਅਕਾਲ ਪੁਰਖ ਦੀ ਫੌਜ ਦਾ ਸੰਬੋਧਨ ਦਿੱਤਾ। ਖਾਲਸਾ ਦਾ ਵੇਸ਼, ਉਸ ਦੇ ਗੁਣ, ਬਲ ਤੇ ਸਮਰੱਥਾ ਭਾਵ ਪੂਰੀ ਹੋਂਦ ਪਰਮਾਤਮਾ ਦੇ ਭੈ, ਹੁਕਮ ਅੰਦਰ ਲਿਆਉਣਾ ਅਧਿਆਤਮ ਜਗਤ ਅੰਦਰ ਇੱਕ ਮਹੱਤਵਪੂਰਨ ਘਟਨਾ ਸੀ। ਭਗਤੀ ਕਰਨ ਵਾਲੇ ਅਣਗਿਣਤ ਸਨ ਪਰ ਉਨ੍ਹਾਂ ਦੀ ਭਗਤੀ ਆਤਮ ਹਿੱਤ, ਸਿੱਧੀਆਂ ਦੀ ਪ੍ਰਾਪਤੀ ਲਈ ਸੀ। ਖਾਲਸਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕੇਸ, ਕੰਘਾ, ਕੜਾ ਤੇ ਕਛਹਿਰਾ ਬਖਸ਼ ਕੇ ਆਤਮਿਕ ਨਿਰਮਲਤਾ ਦੀ ਮਹੱਤਤਾ ਦੇ ਦਰਸ਼ਨ ਕਰਾਏ। ਸਬਰ, ਸੰਤੋਖ, ਸੰਜਮ ਆਦਿਕ ਗੁਣਾਂ ਨਾਲ ਖਾਲਸਾ ਦੀ ਪ੍ਰਤੀਬੱਧਤਾ ਨੇ ਉਨ੍ਹਾਂ ਦੀ ਜੀਵਨ ਦ੍ਰਿਸ਼ਟੀ ਬਦਲ ਦਿੱਤੀ। ਉਸ ਅੰਦਰ ਦੇ ਸਾਰੇ

ਵੈਰ-ਵਿਰੋਧ ਮਿਟ ਗਏ ਤੇ *ਵਵਾ ਵੈਰੁ ਨ ਕਰੀਐ ਕਾਹੂ॥ ਘਟ ਘਟ ਅੰਤਰਿ ਬ੍ਰਹਮ ਸਮਾਹੂ॥* ਦੀ ਭਾਵਨਾ ਦ੍ਰਿੜ੍ਹ ਹੋ ਗਈ। ਸਰਵਤਰ ਪਰਮਾਤਮਾ ਦਾ ਰੂਪ ਪ੍ਰੇਮ ਬਣ ਕੇ ਪਰਗਟ ਹੋਇਆ- *ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ* ਇਸ ਅਨੁਰਾਗ ਨੂੰ ਬਣਾਈ ਰੱਖਣ ਲਈ ਦਸਮੇਸ਼ ਪਿਤਾ ਨੇ ਕਿਰਪਾਨ ਬਖ਼ਸ਼ੀ। ਗੁਣਾਂ ਤੋਂ ਪੈਦਾ ਹੋਈ ਪ੍ਰੇਮ ਭਾਵਨਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪਰਮਾਤਮਾ ਨਾਲ ਮੇਲ ਲਈ ਲੋੜੀਂਦੀ ਯੋਗਤਾ ਕਿਹਾ। ਪਰਮਾਤਮਾ ਲਈ ਪ੍ਰੇਮ ਦਰਅਸਲ ਪਰਮਾਤਮਾ ਦੀ ਸਿਰਜੀ ਸ੍ਰਿਸ਼ਟੀ ਅਤੇ ਉਨ੍ਹਾਂ ਗੁਣਾਂ ਲਈ ਪ੍ਰੇਮ ਨਾਲ ਜੋੜਨ ਵਾਲਾ ਸੀ ਜੋ ਖਾਲਸਾ ਪੰਥ ਦੇ ਮਨ ਅੰਦਰ ਪ੍ਰੇਮ ਭਾਵਨਾ ਜਾਗ੍ਰਿਤ ਕਰਨ ਵਾਲੇ ਸਨ। ਪਰਮਾਤਮਾ ਆਪ ਸੱਚ ਸਰੂਪ, ਕਰਣਹਾਰ, ਨਿਰਭਉ, ਨਿਰਵੈਰ ਦਾਤਾ ਹੈ। ਖਾਲਸਾ ਨੇ ਪਰਮਾਤਮਾ ਦਾ ਦਾਸ ਬਣ ਕੇ ਉਨ੍ਹਾਂ ਗੁਣਾਂ ਨੂੰ ਹੁਕਮ ਵਾਂਗੂੰ ਆਪਣੀ ਜੀਵਨ-ਸ਼ੈਲੀ ਬਣਾ ਲਿਆ। ਪਰਮਾਤਮਾ ਪ੍ਰੇਮ ਦੇ ਇਸ ਬਿਖਮ ਮਾਰਗ 'ਤੇ ਚੱਲਣ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸਰਬ ਲੋਹ ਦੇ ਬਾਟੇ ਵਿਚ ਤਿਆਰ ਕੀਤੇ ਅੰਮ੍ਰਿਤ ਰਾਹੀਂ ਖਾਲਸੇ ਨੂੰ ਊਰਜਾਵਾਨ ਬਣਾਇਆ: *ਅੰਮ੍ਰਿਤੁ ਸਦਾ ਵਰਸਦਾ ਗੁਰਮੁਖਾ ਮੁਖਿ ਪਾਇ ॥ ਮਨੁ ਸਦਾ ਹਰੀਆਵਲਾ ਸਹਜੇ ਹਰਿ ਗੁਣ ਗਾਇ॥*

ਖਾਲਸਾ ਸਦਾ ਚੜ੍ਹਦੀ ਕਲਾ ਵਿਚ ਰਹਿੰਦਾ ਹੈ ਕਿਉਂਕਿ ਉਸ ਨੂੰ ਬਖ਼ਸ਼ਿਆ ਗੁਰੂ ਸਾਹਿਬ ਦਾ ਅੰਮ੍ਰਿਤ ਵਿਸਮਾਦੀ ਪ੍ਰਭਾਵ ਵਾਲਾ ਹੈ। ਇਸ ਵਿਚ ਧੁਰ ਕੀ ਬਾਣੀ ਹੈ, 'ਪਾਣੀ ਪਿਤਾ' ਹੈ ਨਾਲ ਹੀ 'ਮਿਠਤੁ ਨੀਵੀ ਨਾਨਕਾ' ਦੀ ਮਿਠਾਸ ਵੀ ਹੈ। ਗੁਰਬਾਣੀ ਦੇ ਕੌਤਕ, ਪਿਤਾ ਦੀ ਵਿਰਾਸਤ ਤੇ ਗੁਣਾਂ ਦੀ ਵਡਿਆਈ ਨੇ ਖਾਲਸਾ ਨੂੰ ਮਨੁੱਖੀ ਕਦਰਾਂ-ਕੀਮਤਾਂ ਦਾ ਨਿਡਰ ਜੋਧਾ ਬਣਾਇਆ। ਉਸ ਨੇ ਪਰਮਾਤਮਾ ਦੀ ਸੱਤਾ ਪ੍ਰਵਾਨ ਕੀਤੀ, ਪਰਮਾਤਮਾ ਦੇ ਭਾਣੇ ਅੰਦਰ ਰਹਿ ਕੇ ਉਸ ਦੇ ਵਿਧਾਨ ਨੂੰ ਸਵੀਕਾਰ ਕੀਤਾ ਤੇ ਉਸ ਦੀ ਭਗਤੀ ਨੂੰ ਸਭ ਤੋਂ ਵੱਡੀ ਦਾਤ ਮੰਨ ਕੇ ਆਪਣੇ ਜੀਵਨ ਦਾ ਆਧਾਰ ਬਣਾਇਆ। ਇਹ ਅਵਸਥਾ ਉਸ ਦਾ ਜੀਵਨ ਵਿਗਾਸ ਨਾਲ ਭਰਨ ਵਾਲੀ ਸੀ। ਖਾਲਸਾ ਦੀ ਭਗਤੀ ਅਦੁੱਤੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਾਪੁ ਸਾਹਿਬ ਵਿਚ ਪਰਮਾਤਮਾ ਨੇ ਇੰਨੇ ਰੂਪਾਂ ਦੀ ਬੰਦਨਾ ਕੀਤੀ ਕਿ ਪੂਰਾ ਸੰਸਾਰ ਪ੍ਰਤੱਖ ਪਰਮਾਤਮਾ ਰੂਪ ਦ੍ਰਿਸ਼ਟੀਗੋਚਰ ਹੋਇਆ। ਭਾਈ ਘਨੱਈਆ ਜੀ ਨੂੰ ਜੰਗ ਦੇ ਮੈਦਾਨ ਦਾ ਹਰ ਫੱਟੜ ਸਿਪਾਹੀ ਗੁਰੂ ਰੂਪ ਨਜ਼ਰ ਆਉਂਦਾ ਸੀ। ਇਸ ਆਧਾਰ 'ਤੇ ਜਦੋਂ ਵੀ ਸੰਕਟ ਆਏ ਖਾਲਸਾ ਦੀ ਤੇਗ ਬਿਜਲੀ ਦੀ ਤਰ੍ਹਾਂ ਕੜਕੀ। ਖਾਲਸਾ ਨੂੰ ਰੱਬੀ ਵਿਧਾਨ 'ਤੇ ਕੋਈ ਵੀ ਘਾਤ ਕਦੇ ਵੀ ਸਵੀਕਾਰ ਨਹੀਂ ਰਿਹਾ।

ਸੱਚ ਦਾ ਕੋਈ ਬਦਲ ਨਹੀਂ ਹੁੰਦਾ। ਖਾਲਸਾ ਪੰਥ ਦਾ ਇਤਿਹਾਸ ਰਿਹਾ ਹੈ ਕਿ ਉਸ ਨੇ ਕਦੇ ਸਿਧਾਂਤਾਂ 'ਤੇ ਸਮਝੌਤਾ ਨਹੀਂ ਕੀਤਾ।

**ਬਾਕੀ ਪੰਨਾ ੩੯ 'ਤੇ**

*ਮਾਰਚ ੨੦੨੪ ਦਾ ਬਾਕੀ:*

# ਗੈਰਤ ਤੇ ਗੌਰਵ ਦੇ ਲਾਮਿਸਾਲ ਅਲੰਬਰਦਾਰ: ਮਹਾਰਾਜਾ ਰਿਪੁਦਮਨ ਸਿੰਘ ਨਾਭਾ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਦਖ਼ਲ ਨੂੰ ਸਰਕਾਰ ਨਾਜਾਇਜ਼ ਅਤੇ ਸਰਕਾਰੀ ਨੀਤੀ ਲਈ ਵਿਘਨਕਾਰੀ ਅਤੇ ਗੈਰਕਾਨੂੰਨੀ ਦਖ਼ਲਅੰਦਾਜ਼ੀ ਸਮਝਦੀ ਸੀ, ਇਸ ਲਈ ਮਿਤੀ ੧੩ ਅਕਤੂਬਰ, ੧੯੨੩ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੋਹਾਂ ਨੂੰ 'ਖਿਲਾਫੇ ਕਾਨੂੰਨ ਸੰਸਥਾਵਾਂ ਭਾਵ ਗੈਰਕਨੂੰਨੀ' ਕਰਾਰ ਦੇ ਦਿੱਤਾ ਗਿਆ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ, ਸਟਾਫ ਦੇ ਵਧੇਰੇ ਮੁਲਾਜ਼ਮਾਂ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਨੇਤਾਵਾਂ/ਵਰਕਰਾਂ ਨੂੰ ਗ੍ਰਿਫਤਾਰ ਕਰ ਕੇ ਜੇਲ੍ਹ ਭੇਜ ਦਿੱਤਾ ਗਿਆ। ਇਨ੍ਹਾਂ ਵਿਚ ਸ. ਬ. ਮਹਿਤਾਬ ਸਿੰਘ, ਤੱਤਕਾਲੀਨ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਤੇਜਾ ਸਿੰਘ ਸਮੁੰਦਰੀ। ਮੀਤ ਪ੍ਰਧਾਨ, ਜਥੇਦਾਰ ਅਕਾਲ ਤਖਤ ਸਾਹਿਬ ਤੇਜਾ ਸਿੰਘ ਅਕਰਪੁਰੀ, ਭਗਤ ਜਸਵੰਤ ਸਿੰਘ, ਜਨਰਲ ਸਕੱਤਰ, ਬਾਵਾ ਹਰਕ੍ਰਿਸ਼ਨ ਸਿੰਘ, ਪ੍ਰੋ. ਤੇਜਾ ਸਿੰਘ, ਮਾਸਟਰ ਤਾਰਾ ਸਿੰਘ, ਗਿਆਨੀ ਸ਼ੇਰ ਸਿੰਘ, ਪ੍ਰੋ. ਨਿਰੰਜਨ ਸਿੰਘ, ਸ. ਸੁਰਮੁਖ ਸਿੰਘ ਝਬਾਲ, ਤੱਤਕਾਲੀਨ ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ, ਰਸਾਲਦਾਰ ਸੁੰਦਰ ਸਿੰਘ, ਸ. ਗੋਪਾਲ ਸਿੰਘ ਕੌਮੀ, ਸ. ਤੇਜਾ ਸਿੰਘ ਘਵਿੰਡ, ਸ. ਸੇਵਾ ਸਿੰਘ ਠੀਕਰੀਵਾਲਾ, ਰਸਾਲਦਾਰ ਰਣਜੋਧ ਸਿੰਘ, ਪ੍ਰੋ. ਸਾਹਿਬ ਸਿੰਘ ਆਦਿਕ ੪੮ ਸਿੰਘ ਸ਼ਾਮਿਲ ਸਨ। ਇਨ੍ਹਾਂ ਦੇ ਖ਼ਿਲਾਫ ੪ ਨਵੰਬਰ, ੧੯੨੩ ਈ. ਨੂੰ ਸਹਿਨਸ਼ਾਹ-ਏ-ਹਿੰਦ ਅਤੇ ਸਰਕਾਰ ਅੰਗਰੇਜ਼ ਖ਼ਿਲਾਫ ਸਾਜ਼ਿਸ਼ ਕਰਨ ਦਾ ਦੋਸ਼ ਲਾ ਕੇ ਸਪੈਸ਼ਲ ਮੈਜਿਸਟ੍ਰੇਟ, ਪੀ. ਜੇ. ਐਡਰਸਨ ਦੀ ਅਦਾਲਤ ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਮੁਕੱਦਮਾ ਪੇਸ਼ ਕੀਤਾ ਗਿਆ। ੩ ਮਾਰਚ, ੧੯੨੪ ਈ. ਨੂੰ ਇਨ੍ਹਾਂ ਨੂੰ ਲਾਹੌਰ ਕਿਲ੍ਹੇ ਵਿਚ ਭੇਜ ਦਿੱਤਾ ਗਿਆ। ਇਹ ਮੁਕੱਦਮਾ ਵੀ ਕਿਲ੍ਹੇ ਵਿਚ ਹੀ ਜਨਵਰੀ, ੧੯੨੬ ਤਕ ਚੱਲਦਾ ਰਿਹਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀਆਂ ੧੩ ਅਕਤੂਬਰ, ੧੯੨੩ ਈ. ਦੀਆਂ ਗ੍ਰਿਫਤਾਰੀਆਂ ਪਿੱਛੋਂ ਭੀ ਗੰਗਸਰ ਜੈਤੋ ਨੂੰ ਰੋਜ਼ਾਨਾ ਜਥੇ ਭੇਜੇ ਜਾਣ ਦਾ ਸਿਲਸਿਲਾ ਉਵੇਂ ਹੀ ਜਾਰੀ ਰਿਹਾ ਸੀ। ਅਜਿਹਾ ਸਿਦਕ, ਸਿਰੜ, ਅਡੋਲਤਾ, ਕੁਰਬਾਨੀ ਦੀ ਅਟੁੱਟ ਭਾਵਨਾ ਸ਼ਾਇਦ ਹੀ ਕਿਸੇ ਹੋਰ ਕੌਮ ਪਾਸ ਹੋਵੇ। ਇਨ੍ਹਾਂ ਸਿੰਘਾਂ-ਸੂਰਮਿਆਂ ਦੇ ਸਾਹਮਣੇ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵੱਲੋਂ ਪੂਰਨ ਸ਼ਾਂਤ-ਚਿਤ

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੯੧੫੮-੦੫੧੦੦*

ਰਹਿੰਦਿਆਂ ਦਿੱਤੀਆਂ ਕੁਰਬਾਨੀਆਂ ਅਤੇ ਸ਼ਹੀਦੀਆਂ ਸਨ।

ਜੈਤੋ ਨੂੰ ਹਰ ਰੋਜ਼ ਪੰਝੀ-ਪੰਝੀ (੨੫-੨੫) ਸਿੰਘ ਭੇਜਦੇ ਰਹਿਣ ਉੱਤੇ ਵੀ ਜਦੋਂ ਇਸ ਤੋਂ ਕੋਈ ਸੰਤੋਖਜਨਕ ਸਿੱਟਾ ਨਿਕਲਦਾ ਨਜ਼ਰ ਨਾ ਆਇਆ ਤਾਂ ਇਹ ਫੈਸਲਾ ਕੀਤਾ ਗਿਆ ਕਿ ਪੰਝੀ (੨੫) ਦੀ ਬਜਾਇ ਪੰਜ-ਪੰਜ ਸੌ (੫੦੦-੫੦੦) ਦੇ ਜਥੇ ਗੁ. ਗੰਗਸਰ ਜੈਤੋ ਭੇਜੇ ਜਾਣ ਅਤੇ ਪਹਿਲਾ ਸ਼ਹੀਦੀ ਜਥਾ ੨੧ ਫਰਵਰੀ, ੧੯੨੪ ਈ. ਨੂੰ ਜੈਤੋ ਪੁੱਜੇ ਅਤੇ ਗੁਰਦੁਆਰਾ ਸਾਹਿਬ ਨੂੰ ਪੰਥਕ ਪ੍ਰਬੰਧ ਵਿਚ ਲੈ ਕੇ ਸ੍ਰੀ ਅਖੰਡ ਪਾਠ ਸ਼ੁਰੂ ਕਰੇ। ੯ ਫਰਵਰੀ ਦੇ ਦਿਨ ੫੦੦ ਸਿੰਘਾਂ ਦਾ ਪਹਿਲਾ ਜਥਾ ਸ੍ਰੀ ਅਕਾਲ ਤਖਤ ਸਾਹਿਬ ਤੋਂ ਇਹ ਅਰਦਾਸਾ ਸੋਧ ਕੇ ਚੱਲਿਆ ਕਿ ਇਹ ਗੁਰਦੁਆਰਾ ਗੰਗਸਰ ਵਿਚ ਅਖੰਡ ਪਾਠ ਕਰਨਗੇ ਅਤੇ ਐਸਾ ਕਰਨ ਹਿਤ ਜੋ ਵੀ ਮੁਸੀਬਤਾਂ ਝੱਲਣੀਆਂ ਪੈਣਗੀਆਂ, ਬਿਨਾਂ ਮੁਕਾਬਲਾ ਕੀਤੇ ਇਹ ਸਹਿਣਗੇ। ਜਥੇਦਾਰ ਸਾਹਿਬ ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਇਨ੍ਹਾਂ ਨੂੰ ਮਨ, ਬਚਨ ਅਤੇ ਕਰਮ ਕਰਕੇ ਮੁਕਾਬਲਾ ਨਾ ਕਰਨ ਦਾ ਹੁਕਮ ਦਿੱਤਾ ਗਿਆ ਸੀ ਜਿਸ ਦਾ ਪ੍ਰਣ ਲੈ ਕੇ ਇਹ ਤੁਰੇ ਸਨ। ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਸੁਸ਼ੋਭਿਤ ਹੋ ਕੇ ਸਰਬਸੰਮਤੀ ਨਾਲ ਕੀਤਾ ਗਿਆ 'ਗੁਰਮਤਾ' ਸਿੱਖਾਂ ਲਈ ਇਕ ਇਲਾਹੀ ਫੁਰਮਾਨ ਵਾਂਗ ਹੀ ਹੁੰਦਾ ਹੈ ਅਤੇ ਸਤਿਗੁਰਾਂ ਨੂੰ ਸਮਰਪਿਤ ਗੁਰਸਿੱਖ ਲਈ (ਭੇਖੀਆਂ, ਪਾਖੰਡੀਆਂ, ਰਾਜਸੀ ਲਾਲਸਾਵਾਂ ਵਿਚ ਗ੍ਰਸੇ ਹੋਏ ਲੋਕਾਂ ਲਈ ਨਹੀਂ) ਜਿਸ ਤਰ੍ਹਾਂ ਪੰਥ-ਪ੍ਰਸਿੱਧ ਵਿਦਵਾਨ ਪ੍ਰਾਚੀਨ ਪੰਥ ਪ੍ਰਕਾਸ਼ ਦੇ ਰਚੈਤਾ ਸਰਦਾਰ ਰਤਨ ਸਿੰਘ ਭੰਗੂ ਨੇ ਲਿਖਿਆ ਹੈ, "ਜਥੇਦਾਰ ਜੋ ਕਹਿ ਦੇਤਾ ਪੰਥ ਸਭੀ ਮਾਨ ਲੇਤਾ।"

ਜਥਾ ੯ ਤੋਂ ੨੦ ਫਰਵਰੀ ਤਕ ਪੈਦਲ ਕਈ ਪਿੰਡਾਂ ਵਿਚ ਪੜਾਅ ਕਰਦਾ ਹੋਇਆ ਜਾਂਦਾ ਸੀ। ਜ਼ਿਕਰਯੋਗ ਹੈ ਕਿ ਸਿੱਖ ਧਰਮ ਵਿਚ ਮਾਨਵਤਾ ਦੀ ਸੇਵਾ ਦੇ ਸੰਕਲਪ ਅਨੁਸਾਰ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਜੈਤੋਂ ਵੱਲ ਜਾਂਦਿਆਂ ਜਥੇ ਦੇ ਰਾਹ ਵਿਚ ਅਨੇਕ ਪਿੰਡਾਂ ਦੇ ਲੋਕਾਂ ਵੱਲੋਂ ਉਨ੍ਹਾਂ ਦਾ ਸੁਆਗਤ ਅਤੇ ਸੇਵਾ ਕੀਤੀ ਜਾਂਦੀ। ਜਦੋਂ ਜਥਾ ਸਿੱਖ ਰਿਆਸਤ ਪਟਿਆਲਾ ਵਿਚ ਦਾਖ਼ਲ ਹੋਇਆ ਤਾਂ ਇਸ ਇਲਾਕੇ ਦੇ ਸਿੱਖਾਂ ਨੇ ਮਹਾਰਾਜਾ ਭੁਪਿੰਦਰ ਸਿੰਘ ਦੇ ਸ਼ਾਹੀ ਫ਼ੁਰਮਾਨ ਨੂੰ ਨਜ਼ਰਅੰਦਾਜ਼ ਕਰ ਕੇ ਜਥੇ ਦਾ ਭਰਪੂਰ ਸਵਾਗਤ ਅਤੇ ਸੇਵਾ ਕੀਤੀ। ਖ਼ਾਲਸਾ ਪੰਥ ਨੂੰ ਹਮੇਸਾ ਹੀ ਗੁਰੂ-ਗ੍ਰੰਥ, ਗੁਰੂ-ਪੰਥ, ਗੁਰਦੁਆਰਾ ਸਾਹਿਬ ਹੀ ਆਪਣੀ ਜਾਨ ਨਾਲੋਂ ਪਿਆਰਾ ਹੁੰਦਾ ਹੈ। ਇਹ ਦੁਨਿਆਵੀ ਰਾਜੇ-ਰਾਣੇ ਤਾਂ *ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ* ਹੀ ਹੁੰਦੇ ਹਨ। ਜਥੇ ਨੂੰ ਸੰਬੋਧਨ ਕਰਦਿਆਂ ਇਸ ਰਿਆਸਤ ਦੇ ਸਥਾਨਕ ਸਿੱਖਾਂ ਨੇ ਜਥੇ ਦੇ ਅਕਾਲੀ ਆਗੂਆਂ ਨੂੰ ਵਿਸ਼ਵਾਸ ਦੁਆਇਆ ਕਿ ਜੇਕਰ ਜੈਤੋ ਦੀ ਗੰਭੀਰ ਸਮੱਸਿਆ ਦੂਜਾ ਨਨਕਾਣਾ ਸਾਹਿਬ ਬਣ ਜਾਂਦਾ ਹੈ ਤਾਂ ਮਲਵਈ ਸਿੱਖ ਆਪਣੇ

ਪਸੀਨੇ ਦੀ ਥਾਂ ਲਹੂ ਵਹਾਉਣ ਨੂੰ ਤਿਆਰ ਹਨ ਭਾਵ ਅਸੀਂ ਜਥੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਕੁਰਬਾਨੀ ਅਤੇ ਸੇਵਾ ਕਰਨ ਨੂੰ ਤਿਆਰ ਹਾਂ।

ਜਥੇ ਦਾ ਆਖਰੀ ਪੜਾਅ ੨੦ ਫਰਵਰੀ ਨੂੰ ਫਰੀਦਕੋਟ ਦੇ ਪਿੰਡ ਬਰਗਾੜੀ ਵਿਚ ਸੀ। ੨੧ ਤਾਰੀਖ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਅਤੇ ਦੀਵਾਨ ਦੀ ਸਮਾਪਤੀ ਦੀ ਅਰਦਾਸ ਪਿੱਛੋਂ ਜਥੇ ਨੇ ਜੈਤੋ ਵੱਲ ਨੂੰ ਕੂਚ ਕੀਤਾ। ਜੈਤੋ ਇੱਥੋਂ ਪੰਜ-ਛੇ ਮੀਲ ਸੀ। ਜਥੇ ਦੇ ਅੱਗੇ ਪੰਜ ਸਿੰਘ ਨਿਸ਼ਾਨ ਸਾਹਿਬ ਉਠਾਏ ਹੋਏ ਜਾ ਰਹੇ ਸਨ ਅਤੇ ਜਥਾ ਬੜੇ ਹੀ ਜਾਬਤੇ ਨਾਲ ਚਾਰ-ਚਾਰ (੪-੪) ਦੀਆਂ ਕਤਾਰਾਂ ਵਿਚ ਚੱਲ ਰਿਹਾ ਸੀ। ਜਥੇ ਦੇ ਵਿਚਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਸੁਸ਼ੋਭਿਤ ਸੀ। ਜਥਾ ਗੁਰਦੁਆਰਾ ਟਿੱਬੀ ਸਾਹਿਬ ਤੋਂ ਹਾਲਾਂ ੧੫੦ ਗਜ਼ ਪਿੱਛੇ ਸੀ ਕਿ ਇਕ ਯੂਰਪੀਨ ਅਫ਼ਸਰ (ਮਿਸਟਰ ਵਿਲਸਨ ਜਾਹਨਸਟੋਨ) ਨੇ ਜਥੇ ਨੂੰ ਅੱਗੇ ਵੱਧਣ ਤੋਂ ਰੋਕਿਆ ਅਤੇ ਕਿਹਾ ਕਿ ਜੇਕਰ ਅੱਗੇ ਵਧੋਗੇ ਤਾਂ ਗੋਲੀ ਚੱਲੇਗੀ। ਇਹ ਹੁਕਮ ਸਭ ਨੇ ਸੁਣਿਆ ਪਰ ਜਥਾ ਰੁਕਿਆ ਨਹੀਂ ਤੇ ਗੁਰਦੁਆਰਾ ਟਿੱਬੀ ਸਾਹਿਬ ਵੱਲ ਵੱਧਦਾ ਰਿਹਾ। ਸਿੱਖਾਂ ਲਈ ਇਕ ਸਰਕਾਰੀ ਅਫਸਰ ਦਾ ਹੁਕਮ ਸ੍ਰੀ ਅਕਾਲ ਤਖਤ ਸਾਹਿਬ ਦੇ ਹੁਕਮ ਸਾਹਮਣੇ ਤੁਛ ਹੀ ਸੀ। ਜਥੇ ਉੱਪਰ ਤਿੰਨਾਂ ਪਾਸਿਆਂ ਤੋਂ ਬੜੀ ਦਰਿੰਦਗੀ ਅਤੇ ਬੇਰਹਿਮੀ ਨਾਲ ਗੋਲੀ ਚੱਲਣ ਲੱਗੀ। ਪਰ ਜਥਾ ਪੂਰੀ ਸ਼ਾਂਤੀ, ਬੁਲੰਦ ਹੌਸਲੇ, ਦ੍ਰਿੜ੍ਹਤਾ ਤੇ ਸ਼ਾਂਤਚਿਤ ਰਹਿੰਦਿਆਂ ਹੋਇਆ "ਸਤਿਨਾਮ ਵਾਹਿਗੁਰੂ" ਦਾ ਜਾਪ ਕਰਦਾ ਹੋਇਆ ਅੱਗੇ ਵੱਧਦਾ ਗਿਆ। ਜਦੋਂ ਜ਼ਖ਼ਮੀ ਤੇ ਸ਼ਹੀਦ ਸਿੰਘਾਂ ਤੋਂ ਬਿਨਾਂ ਬਾਕੀ ਬਚੇ ਸਿੰਘ ਅੱਗੇ ਵਧੇ ਤਾਂ ਇਕ ਘੋੜ-ਸਵਾਰ ਫੌਜੀ ਦਸਤੇ ਨੇ ਉਨ੍ਹਾਂ ਦਾ ਰਾਹ ਰੋਕ ਲਿਆ। ਇਕ ਅਜਿਹਾ ਘੋੜ-ਸਵਾਰ ਹਥਿਆਰਬੰਦ ਦਸਤਾ ਸਿੰਘਾਂ ਨੂੰ ਖਿੰਡਾਉਣ ਤੇ ਭਜਾਉਣ 'ਤੇ ਲੱਗਿਆ ਰਿਹਾ ਪਰੰਤੂ ਉਨ੍ਹਾਂ ਗੁਰੂ ਕੇ ਲਾਡਲੇ ਸਿੰਘਾਂ-ਸੂਰਮਿਆਂ ਨੇ ਜਾਨ ਦੀ ਪਰਵਾਹ ਨਾ ਕਰਦਿਆਂ ਆਪਣਾ ਰੋਸ ਮਾਰਚ ਜਾਰੀ ਰੱਖਿਆ ਭਾਵੇਂ ਅਜਿਹਾ ਕਰਨ ਨਾਲ ਘੋੜਿਆਂ ਦੀਆਂ ਟਾਪਾਂ ਹੇਠ ਲਿਤਾੜੇ ਜਾਣ ਕਰਕੇ ਅਨੇਕਾਂ ਬੱਚਿਆਂ, ਬੁੱਢਿਆਂ ਤੇ ਬੀਬੀਆਂ ਨੇ ਪ੍ਰਾਣ ਤਿਆਗ ਦਿੱਤੇ। ਇਸ ਜਥੇ ਤੋਂ ਬਾਹਰ ਭੀ ਬਹੁਤ ਸਾਰੇ ਹਮਦਰਦ ਸਿੱਖਾਂ ਦੀਆਂ ਵੀ ਮੌਤਾਂ ਹੋਈਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਨੁਮਾਨ ਹੈ ਕਿ ਤਿੰਨ ਸੌ ਸਿੰਘਾਂ ਦੇ ਗੋਲੀ ਦਾ ਨਿਸ਼ਾਨਾ ਬਣਨ ਜਾਂ ਹੋਰ ਤਰ੍ਹਾਂ ਤਸ਼ੱਦਦ ਨਾਲ ਮਾਰੇ ਜਾਣ ਜਾਂ ਫੱਟੜ ਹੋਣ ਦਾ ਹੈ, ਜਿਨ੍ਹਾਂ ਵਿੱਚੋਂ ੧੦੦ ਸਿੰਘ ਸ਼ਹੀਦੀਆਂ ਪਾ ਗਏ।

ਮਹੀਨੇ ਮਗਰੋਂ ਇਨ੍ਹਾਂ ਸਿੰਘਾਂ ਨੂੰ ੩੦੦ ਮੀਲ ਦੂਰ ਬਾਵਲ ਲੈ ਜਾ ਕੇ ਕਿਲ੍ਹੇ ਅੰਦਰ ਘੋੜਿਆਂ ਵਾਲੇ ਤਬੇਲਿਆਂ ਵਿਚ ਬੰਦ ਕਰ ਦਿੱਤਾ ਗਿਆ। ਉੱਥੇ ਇਨ੍ਹਾਂ ਨੂੰ ਅੱਠ ਪਹਿਰਾਂ ਵਿਚ ਇਕ ਵਾਰ ਕੱਚੀ ਭੁੰਨੀ ਰੋਟੀ ਦਿੱਤੀ ਜਾਂਦੀ ਰਹੀ। ਜਿਸ ਕਾਰਨ ਕਈ ਸਿੰਘ ਬੀਮਾਰ ਪੈ ਗਏ। ਦੋ ਮਹੀਨੇ ਇਸ ਦਸ਼ਾ ਵਿਚ ਰੱਖੇ ਜਾਣ ਪਿੱਛੋਂ ਇਨ੍ਹਾਂ

ਨੂੰ ਥੋੜੇ-ਥੋੜੇ ਕਰਕੇ ਕਿਲ੍ਹੇ ਵਿੱਚੋਂ ਬਾਹਰ ਕੱਢ ਦਿੱਤਾ ਗਿਆ। ਪਰੰਤੂ ਉਨ੍ਹਾਂ ਮਹਾਨ ਸਿੰਘਾਂ-ਸੂਰਮਿਆਂ ਨੇ ਆਪਣਾ ਸਿੱਖੀ ਸਿਦਕ, ਸਿਰੜ ਅਤੇ ਸਤਿਗੁਰਾਂ 'ਤੇ ਪੂਰਨ ਭਰੋਸਾ ਕਾਇਮ ਰੱਖਿਆ। ਇਨ੍ਹਾਂ ਨੇ ਫਿਰ ਗੁਰਦੁਆਰਾ ਸਾਹਿਬ ਗੰਗਸਰ ਸਾਹਿਬ ਵੱਲ ਚਾਲੇ ਪਾ ਦਿਤੇ। ਧੰਨ ਗੁਰਸਿੱਖੀ! ੧੭ ਅਪ੍ਰੈਲ ਨੂੰ ਇਨ੍ਹਾਂ ਵਿੱਚੋਂ ਸੱਠ ਸਿੰਘਾਂ ਦੇ ਮੁੜ ਜੈਤੋ ਪੁੱਜਣ 'ਤੇ ਇਨ੍ਹਾਂ ਨੂੰ ਇੰਨਾ ਮਾਰਿਆ ਗਿਆ ਕਿ ਤਿੰਨ ਸਿੰਘ ਥਾਂ 'ਤੇ ਹੀ ਸ਼ਹੀਦੀ ਪਾ ਗਏ ਅਤੇ ਬਾਕੀ ਸਾਰੇ ਗੰਭੀਰ ਜ਼ਖ਼ਮੀ ਹੋ ਗਏ। ਗੁਰਦੁਆਰਾ ਸਾਹਿਬ ਵਿਚ ਸਿੰਘਾਂ ਦੀ ਅਜਿਹੀ ਦਰਦਨਾਕ ਘਟਨਾ ਦੇ ਬਾਵਜੂਦ ਸਿੱਖਾਂ ਦਾ ਹੌਂਸਲਾ ਬੁਲੰਦ ਰਿਹਾ ਤੇ ਸ੍ਰੀ ਅਖੰਡ ਪਾਠ ਸਾਹਿਬ ਜਾਰੀ ਕਰਨ ਦਾ ਜੋਸ਼ ਕਾਇਮ ਰਿਹਾ। ਵਿਸ਼ਵ ਵਿਚ ਸ਼ਾਇਦ ਹੀ ਕਿਸੇ ਹੋਰ ਕੌਮ ਦੀ ਅਜਿਹੀ ਮਿਸਾਲ ਮਿਲਦੀ ਹੋਵੇ। ਗਲੀਆਂ-ਬਜ਼ਾਰਾਂ ਵਿਚ ਬੱਚੇ ਇਹ ਆਮ ਗਾਉਂਦੇ ਦੇਖੇ ਗਏ- "ਨਾਭੇ ਨੂੰ ਜ਼ਰੂਰ ਜਾਂਵਾਂਗਾ, ਭਾਵੇਂ ਸਿਰ ਕੱਟ ਜਾਵੇ ਮੇਰਾ।" ਕਈਆਂ ਜਥਿਆਂ ਨੂੰ ਨਾਭਾ ਜੇਲ੍ਹ ਵਿਚ ਭੇਜਿਆ ਜਾਂਦਾ ਰਿਹਾ। ਜਦੋਂ ਜੇਲ੍ਹ ਭਰ ਗਈ ਤਾਂ ਇਨ੍ਹਾਂ ਨੂੰ ਨਾਭੇ ਕੋਲ ਬੀੜ ਦੇਸਾਂਝ ਵਿਚ ਜੰਗਲ ਬੀਆਬਾਨ ਵਿਚ ਛੱਡਿਆ ਜਾਣ ਲੱਗਾ। ਉੱਥੇ ਵੀ ਇਨ੍ਹਾਂ ਸੰਘਰਸ਼ੀ ਯੋਧਿਆਂ ਉੱਤੇ ਬਹੁਤ ਜ਼ਿਆਦਾ ਤਸ਼ੱਦਦ ਢਾਹਿਆ ਜਾਂਦਾ ਰਿਹਾ। ਸਿੰਘਾਂ ਨੂੰ ਦਰੱਖਤਾਂ ਨਾਲ ਬੰਨ੍ਹ ਕੇ ਘੋੜਿਆਂ ਦੇ ਪੌੜਾਂ ਨਾਲ ਲਹੂ-ਲੁਹਾਨ ਕੀਤਾ ਜਾਂਦਾ ਰਿਹਾ, ਪਰੰਤੂ ਸਿੱਖ ਅਡੋਲ ਅਤੇ ਅਹਿੱਲ ਹੀ ਰਹੇ। ਇੱਥੇ ਵੀ ਕਾਫੀ ਸਿੰਘ ਸ਼ਹੀਦ ਹੋਏ ਬਾਅਦ ਵਿਚ ਕੁਝ ਸਮੇਂ ਬਾਅਦ ਮਹਾਰਾਜਾ ਰਿਪੁਦਮਨ ਸਿੰਘ ਦੇ ਪੁੱਤਰ ਨਾਭਾ ਨਰੇਸ਼ ਮਹਾਰਾਜਾ ਪ੍ਰਤਾਪ ਸਿੰਘ ਨੇ ੧੯੪੫ ਈ. ਵਿਚ ਸ਼ਹੀਦਾਂ ਦੀ ਯਾਦ ਵਿਚ ਗੁਰਦੁਆਰਾ ਅਕਾਲਗੜ੍ਹ ਸਾਹਿਬ ਨਾਭਾ ਦੀ ਸਥਾਪਨਾ ਕੀਤੀ ਗਈ। ਇਸ ਦੇ ਸੰਵਿਧਾਨ ਵਿਚ ਲਿਖਿਆ ਗਿਆ ਕਿ ਜਿਹੜਾ ਵੀ ਸ਼੍ਰੋਮਣੀ ਅਕਾਲੀ ਦਲ ਦਾ ਪ੍ਰਧਾਨ ਹੋਵੇਗਾ ਉਹ ਹੀ ਇਸ ਗੁਰਦੁਆਰਾ ਸਾਹਿਬ ਦਾ ਪ੍ਰਧਾਨ ਹੋਵੇਗਾ। ਉਸ ਤੋਂ ਪਿੱਛੋਂ ਸਮੇਂ-ਸਮੇਂ ਲੱਗਣ ਵਾਲੇ ਅਕਾਲੀ ਮੋਰਚਿਆਂ ਦੀ ਅਗਵਾਈ ਅਤੇ ਸਰਪ੍ਰਸਤੀ ਵੀ ਇੱਥੇ ਹੀ ਹੁੰਦੀ ਰਹੀ। ਅਜੋਕੇ ਸਮੇਂ ਵੀ ਗੁਰਦੁਆਰਾ ਸ੍ਰੀ ਅਕਾਲਗੜ੍ਹ ਸਾਹਿਬ ਨਾਭੇ ਦਾ ਅਕਾਲੀ ਸਰਗਰਮੀਆਂ ਦਾ ਕੇਂਦਰੀ ਸਥਾਨ ਹੈ। ਲੇਖਕ ਵੱਲੋਂ ਆਪਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨਗੀ ਦੇ ਸੇਵਾ ਕਾਰਜ-ਕਾਲ ਸਮੇਂ ਗੁਰਦੁਆਰਾ ਸ੍ਰੀ ਅਕਾਲਗੜ੍ਹ ਸਾਹਿਬ ਅਤੇ ਰਿਪੁਦਮਨ ਕਾਲਜ ਅੰਦਰ ਸਥਿਤ ਗੁਰਦੁਆਰਾ ਸਾਹਿਬਾਨ ਦੀਆਂ ਇਮਾਰਤਾਂ ਦਾ ਸੁੰਦਰੀਕਰਨ ਕਰਵਾਇਆ ਅਤੇ ਫ਼ੈਸਲਾ ਕੀਤਾ ਗਿਆ ਸੀ ਕਿ ਹਰ ਸਾਲ ੨੧ ਫਰਵਰੀ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸਾਹਿਬ ਦੀ ਸਥਾਨਕ ਇਕਾਈ ਨਾਲ ਸਹਿਯੋਗ ਕਰ ਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਦੀ ਸਮਾਪਤੀ ਉਪਰੰਤ ਦੀਵਾਨ ਸਜਾ ਕੇ ਜੈਤੋ ਦੇ ਮੋਰਚੇ ਅਤੇ ਖਾਲਸਾ ਪੰਥ ਵੱਲੋਂ ਢੇਰ ਸਾਰੀਆਂ ਵਿਲੱਖਣ ਅਤੇ ਲਾਮਿਸਾਲ ਸ਼ਹੀਦੀਆਂ ਅਤੇ ਕੁਰਬਾਨੀਆਂ ਬਾਰੇ ਵਿਚਾਰਾਂ

ਕਰ ਕੇ ਮੌਜੂਦ ਸਿੱਖ ਸੰਗਤ ਅੰਦਰ ਖਾਲਸਈ ਜੋਸ਼ ਅਤੇ ਜਜ਼ਬਾ ਪ੍ਰਚੰਡ ਕੀਤਾ ਜਾਵੇ। ਇਹ ਕਾਰਜ ਅੱਜ ਵੀ ਬਾਦਸਤੂਰ ਜਾਰੀ ਹੈ।

ਇਸ ਮਗਰੋਂ ਜਾਰੀ ਜੈਤੋ ਦੇ ਮੋਰਚੇ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦੂਜਾ ਜਥਾ ਭੇਜਣ ਦਾ ਐਲਾਨ ਕੀਤਾ ਗਿਆ, ਜਿਸ ਲਈ ਸਾਰੇ ਦੇਸ਼ ਵਿੱਚੋਂ ਸਿੰਘ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਇਕੱਠੇ ਹੋਣ ਲੱਗੇ। ਦੂਜਾ ੫੦੦ ਸਿੰਘਾਂ ਦਾ ਜਥਾ ਪਹਿਲੇ ਜਥੇ ਵਾਂਗ ਸ੍ਰੀ ਅਕਾਲ ਤਖਤ ਸਾਹਿਬ ਤੋਂ ਆਗਿਆ ਲੈ ਕੇ ੨੮ ਫਰਵਰੀ, ੧੯੨੪ ਈ. ਨੂੰ ਰਵਾਨਾ ਹੋਇਆ। ਤੁਰਨ ਤੋਂ ਪਹਿਲਾਂ ਅਨੇਕਾਂ ਮਾਵਾਂ, ਭੈਣਾਂ ਤੇ ਪਤਨੀਆਂ ਨੇ ਆਪਣੇ ਪੁੱਤਰਾਂ, ਵੀਰਾਂ ਤੇ ਪਤੀਆਂ ਦੇ ਗਲ਼ਾਂ ਵਿਚ ਹਾਰ ਪਾਏ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਤਿਕਾਰ ਬਹਾਲ ਕਰਨ ਲਈ ਖੁਸ਼ੀ-ਖੁਸ਼ੀ ਆਪਣੀਆਂ ਜਾਨਾਂ ਕੁਰਬਾਨ ਕਰਨ ਦਾ ਸੰਦੇਸ਼ ਦੇ ਕੇ ਤੋਰਿਆ। ਇਕ ਮਾਂ ਦਾ ਵੱਡਾ ਪੁੱਤਰ ਪਹਿਲੇ ਜਥੇ ਵਿਚ ਸ਼ਹੀਦ ਹੋ ਗਿਆ, ਉਸ ਨੇ ਆਪਣੇ ਦੂਜੇ ਪੁੱਤਰ ਨੂੰ ਹਾਰ ਪਹਿਨਾਉਂਦੇ ਹੋਏ ਕਿਹਾ, "ਮੈਂ ਵੱਡੇ ਭਾਗਾਂ ਵਾਲੀ ਹੋਵਾਂਗੀ ਜੇ ਮੇਰਾ ਦੂਜਾ ਪੁੱਤਰ ਵੀ ਗੁਰੂ ਕੇ ਲੇਖੇ ਲੱਗ ਜਾਵੇ।" ਇਹ ਅਤਿ ਦੁਖਦਾਇਕ ਗੱਲ ਹੀ ਹੈ ਕਿ ਅਸੀਂ ਵੀ ਆਧੁਨਿਕਵਾਦ, ਪਰਵਾਰਪ੍ਰਸਤੀ, ਨਿੱਜਪ੍ਰਸਤੀ, ਮੌਕਾਪ੍ਰਸਤੀ ਅਤੇ ਅਤਿ ਦੇ ਲਾਲਚੀ (ਆਰਥਿਕ ਅਤੇ ਰਾਜਸੀ ਲਾਭ ਲਈ) ਭਾਵਨਾਵਾਂ ਦਾ ਬੁਰੀ ਤਰ੍ਹਾਂ ਸ਼ਿਕਾਰ ਹੋ ਚੁੱਕੇ ਹਾਂ! ਅਜਿਹੀਆਂ ਪੰਥਪ੍ਰਸਤ ਮਾਵਾਂ ਦਾ ਤਾਂ ਕਾਲ ਹੀ ਪੈ ਗਿਆ ਲਗਦਾ ਹੈ! ਜਥੇ ਵਿੱਚੋਂ ਕਈ ਸਿੰਘਾਂ ਨੇ ਆਪਣੇ ਸ਼ਹੀਦ ਹੋਣ ਤੋਂ ਪਿੱਛੋਂ ਸਾਰੀ ਜਾਇਦਾਦ ਗੁਰੂ ਲੇਖੇ ਲਾ ਦੇਣ ਦਾ ਐਲਾਨ ਵੀ ਕੀਤਾ ਗਿਆ। ਇਹ ਜਥਾ ਪ੍ਰੋਗਰਾਮ ਅਨੁਸਾਰ ਕਈ ਥਾਈਂ ਠਹਿਰਦਾ ਹੋਇਆ ੧੩ ਮਾਰਚ ਨੂੰ ਜੈਤੋ ਨੇੜ੍ਹੇ ਇਕ ਪਿੰਡ ਵਿਚ ਪੁੱਜਾ। ਪੰਡਤ ਮਦਨ ਮੋਹਨ ਮਾਲਵੀਆ ਅਤੇ ਵਾਇਸਰਾਏ ਦੇ ਕਈ ਹੋਰ ਕੌਂਸਲ ਮੈਂਬਰ ਤੇ ਨੇਤਾ ਜੈਤੋ ਨੇੜ੍ਹੇ ਪੁੱਜ ਚੁੱਕੇ ਸਨ ਅਤੇ ਮੋਰਚੇ ਨੂੰ ਸਾਬੋਤਾਜ ਕਰਨ ਹਿਤ ਸਾਜ਼ਿਸ਼ ਅਧੀਨ ਐਡਮਨਿਸਟਰੇਟਰ ਉਪਰ ਜਥੇ ਨੂੰ ਅਜ਼ਾਦੀ ਨਾਲ ਗੁਰਦੁਆਰੇ ਅੰਦਰ ਦਾਖ਼ਲ ਹੋ ਕੇ ਅਖੰਡ ਪਾਠ ਕਰਨ ਦੀ ਖੁਲ੍ਹ ਦੇਣ ਲਈ ਜ਼ੋਰ ਪਾਇਆ। ਮੋਹਨ ਦਾਸ ਕਰਮ ਚੰਦ ਗਾਂਧੀ* ਨੇ ਕਿਹਾ ਕਿ ਮਹਾਰਾਜੇ ਦੇ ਗੱਦੀ ਬਹਾਲੀ ਵਿਚ ਉਸ ਦੀ ਕੋਈ ਦਿਲਚਸਪੀ ਨਹੀਂ। ਇਸ ਤਰ੍ਹਾਂ ਇਸ ਪੇਸ਼ਕਸ਼ ਵਿਚ ਨਾਭਾ ਨਰੇਸ਼ ਦਾ ਗੱਦੀ ਬਹਾਲੀ ਦਾ ਮਸਲਾ ਸ਼ਾਮਲ ਹੀ ਨਹੀਂ ਸੀ, ਪਰ ਉਹ ਜਥੇ ਦੇ ਸਿਰਫ ਇਕ ਹਫਤਾ ਉੱਥੇ ਠਹਿਰਣ ਅਤੇ ਸਾਰੇ ਸਿੰਘ ਇਕੱਠੇ ਕਰ ਲੈਣ ਨੂੰ ਕਹਿੰਦੇ ਸੀ। ਜਥਾ ਇਹ ਤਜਵੀਜ਼ ਮੰਨਣ ਨੂੰ ਤਿਆਰ ਨਹੀਂ ਸੀ। ਮੋਰਚਾ ਤਾਂ ਪੂਰੇ ਸਿਦਕ, ਸਿਰੜ ਤੇ ਪੰਥਕ ਜੋਸ਼ ਨਾਲ ਜਾਰੀ ਸੀ, ਜਥਾ ੩:੦੦ ਵਜੇ ਗੁਰਦੁਆਰਾ ਸਾਹਿਬ ਕੋਲ ਪੁੱਜ ਗਿਆ। ***ਚਲਦਾ...***

** ਇਸ ਬੰਦੇ ਵਿਚ ਮਹਾਂ ਆਤਮਾ ਵਾਲਾ ਕੋਈ ਗੁਣ ਨਹੀਂ ਸੀ। ਇਸ ਲਈ ਗੁਰਮਤਿ ਪ੍ਰਕਾਸ਼ ਵਿਚ ਮਹਾਤਮਾ ਗਾਂਧੀ ਲਿਖਣ ਤੋਂ ਗੁਰੇਜ਼ ਕੀਤਾ ਜਾਂਦਾ ਹੈ।*

# ਪ੍ਰਦੂਸ਼ਿਤ ਹੋਏ ਵਾਤਾਵਰਨ ਨੂੰ ਸ਼ੁੱਧ ਕਰਨ ਦੀ ਲੋੜ

*-ਸ. ਸਤਬੀਰ ਸਿੰਘ**

ਦਿਨ-ਬ-ਦਿਨ ਸੰਸਾਰ ਭਰ ਵਿਚ ਪ੍ਰਦੂਸ਼ਿਤ ਹੋ ਰਹੇ ਵਾਤਾਵਰਨ ਸੰਬੰਧੀ ਹਰੇਕ ਵਿਅਕਤੀ ਚਿੰਤਤ ਹੈ। ਸਮੇਂ-ਸਮੇਂ 'ਤੇ ਸਭਾ-ਸੁਸਾਇਟੀਆਂ, ਜਥੇਬੰਦੀਆਂ ਅਤੇ ਸਮਾਜ-ਸੇਵਕਾਂ ਵੱਲੋਂ ਪ੍ਰਦੂਸ਼ਣ ਸੰਬੰਧੀ ਲੋਕਾਂ ਨੂੰ ਜਾਗਰੂਕ ਕਰਨ ਲਈ ਕੈਂਪ ਲਾਏ ਜਾ ਰਹੇ ਹਨ, ਸੈਮੀਨਾਰ ਕੀਤੇ ਜਾਂਦੇ ਹਨ, ਪਰ ਕੋਈ ਠੋਸ ਨਤੀਜਾ ਸਾਹਮਣੇ ਨਹੀਂ ਆ ਰਿਹਾ। ਸਾਡੇ ਵੱਲੋਂ ਪ੍ਰਦੂਸ਼ਣ ਦੀ ਰੋਕਥਾਮ ਦਾ ਸਹੀ ਹੱਲ ਨਾ ਕਰਨ ਦੀ ਜ਼ਿੰਮੇਵਾਰੀ ਹਮੇਸ਼ਾਂ ਦੀ ਤਰ੍ਹਾਂ ਸਰਕਾਰਾਂ ਉੱਪਰ ਸੁੱਟ ਦਿੱਤੀ ਜਾਂਦੀ ਹੈ ਜਦਕਿ ਵਾਤਾਵਰਨ ਨੂੰ ਜ਼ਹਿਰੀਲਾ ਬਣਾ ਕੇ ਮਨੁੱਖੀ ਜਾਨਾਂ ਲਈ ਖ਼ਤਰਾ ਸਹੇੜਣ ਪ੍ਰਤੀ ਅਸੀਂ ਲੋਕ ਖੁਦ ਹੀ ਜ਼ਿੰਮੇਵਾਰ ਹਾਂ ਅਤੇ ਇਸ ਨੂੰ ਸਾਫ-ਸੁਥਰਾ ਕਰਨ ਦੀ ਜ਼ਿੰਮੇਵਾਰੀ ਸਾਨੂੰ ਖੁਦ ਨੂੰ ਹੀ ਨਿਭਾਉਣੀ ਪਵੇਗੀ। ਜੇਕਰ ਅਸੀਂ ਇਹ ਜ਼ਿੰਮੇਵਾਰੀ ਨਹੀਂ ਨਿਭਾਉਂਦੇ ਤਾਂ ਆਉਣ ਵਾਲਾ ਸਮਾਂ ਅਤੇ ਅਗਲੀ ਪੀੜ੍ਹੀ ਸਾਨੂੰ ਮੁਆਫ ਨਹੀਂ ਕਰੇਗੀ। ਅੱਜਕਲ੍ਹ ਕਈ ਕਾਰਖਾਨੇ, ਫੈਕਟਰੀਆਂ, ਭੱਠਿਆਂ (ਇੱਟਾਂ ਦੇ) ਦਾ ਧੂੰਆਂ ਅਤੇ ਪਰਾਲੀ ਸਾੜਣ ਕਰਕੇ ਧੂੰਆਂ ਅਕਾਸ਼ ਨੂੰ ਪ੍ਰਦੂਸ਼ਿਤ ਕਰਨ ਦਾ ਕੰਮ ਕਰ ਰਿਹਾ ਹੈ। ਇਸ ਪ੍ਰਦੂਸ਼ਣ ਨਾਲ ਅਕਾਸ਼ ਤਾਂ ਗੰਧਲਾ ਹੋ ਹੀ ਰਿਹਾ ਹੈ, ਪਰ ਅਸੀਂ ਵੀ ਖਾਂਸੀ, ਅੱਖਾਂ , ਕੈਂਸਰ ਅਤੇ ਦਮਾ ਆਦਿ ਬੀਮਾਰੀਆਂ ਨੂੰ ਸੱਦਾ ਦੇ ਰਹੇ ਹਾਂ ਜੋ ਕਿ ਅੰਤ ਮੌਤ ਨੂੰ ਹੀ ਸੱਦਾ ਹੋ ਨਿਬੜਦਾ ਹੈ।

ਦਰੱਖਤਾਂ ਦੀ ਦਿਨੋਂ-ਦਿਨ ਹੋ ਰਹੀ ਕਟਾਈ ਵੀ ਅੱਜ ਦੇ ਸਮੇਂ ਵਿਚ ਹਾਨੀਕਾਰਕ ਹੈ। ਸਰਕਾਰਾਂ ਵੱਲੋਂ ਵਿਕਾਸ ਦੇ ਨਾਂ 'ਤੇ ਸੜਕਾਂ ਦੇ ਕਿਨਾਰੇ ੧੦੦-੧੦੦ ਸਾਲ ਪੁਰਾਣੇ, ਬੋਹੜਾਂ, ਕਿੱਕਰਾਂ, ਟਾਹਲੀਆਂ ਤੇ ਪਿੱਪਲ ਦੇ ਰੁੱਖਾਂ ਦੀ ਬੜੀ ਬੇ-ਰਹਿਮੀ ਨਾਲ ਕੱਟ-ਵੱਢ ਕੀਤੀ ਜਾਂਦੀ ਹੈ। ਇਨ੍ਹਾਂ ਰੁੱਖਾਂ ਦੀ ਪੂਰਤੀ ਕਰਨ ਵਾਸਤੇ ਨਵੇਂ ਰੁੱਖ ਲਾਉਣ ਲਈ ਅਪੀਲਾਂ-ਦਲੀਲਾਂ ਬਹੁਤ ਹੋ ਰਹੀਆਂ ਹਨ, ਪਰ ਨਤੀਜਾ ਸਾਹਮਣੇ ਨਹੀਂ ਦਿਖ ਰਿਹਾ। ਬੱਸ ਸਟੈਂਡ, ਰੇਲਵੇ ਸਟੇਸ਼ਨ ਅਤੇ ਸੜਕਾਂ 'ਤੇ ਬਿਨਾ ਮਤਲਬ ਗੱਡੀਆਂ ਸਟਾਰਟ ਰੱਖਣੀਆਂ, ਪ੍ਰੈਸ਼ਰ ਹਾਰਨ ਵਜਾਉਣੇ, ਘਰਾਂ ਵਿਚ ਟੈਲੀਵਿਜ਼ਨ ਉੱਚੀ ਅਵਾਜ਼ ਵਿਚ ਲਾਉਣਾ ਅਤੇ ਧਾਰਮਿਕ ਅਸਥਾਨਾਂ ਦੇ ਬਾਹਰ ਉੱਚੀ ਅਵਾਜ਼ ਵਾਲੇ ਸਪੀਕਰ ਲਾ ਕੇ ਅਸੀਂ ਆਪਣੇ ਚੌਗਿਰਦੇ ਹੋਰ ਪ੍ਰਦੂਸ਼ਿਤ ਕਰ ਰਹੇ ਹਾਂ।

ਵੱਡੇ-ਵੱਡੇ ਸ਼ਹਿਰਾਂ ਦੀਆਂ ਨਵੀਆਂ ਕਲੋਨੀਆਂ ਅਤੇ ਪਿੰਡਾਂ ਵਿਚ ਵੀ ਗੰਦੇ

*ਓ.ਐਸ.ਡੀ, ਪ੍ਰਧਾਨ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੮੧੪੩੫੬੧੩੩

ਪਾਣੀ ਦੇ ਨਿਕਾਸ ਦਾ ਯੋਗ ਪ੍ਰਬੰਧ ਨਹੀਂ ਕੀਤਾ ਜਾਂਦਾ। ਫਲਸਰੂਪ ਦੂਸ਼ਿਤ ਪਾਣੀ ਪੀਣ ਲਈ ਮਜ਼ਬੂਰ ਹੋਣਾ ਪੈਂਦਾ ਹੈ। ਸੀਵਰੇਜ ਸਿਸਟਮ ਠੀਕ ਢੰਗ ਨਾਲ ਨਹੀ ਚੱਲਦਾ। ਮੁੜ-ਮੁੜ ਕੇ ਗੰਦਾ ਪਾਣੀ, ਗਲੀਆਂ-ਮੁਹੱਲਿਆਂ ਵਿਚ ਹੀ ਤੁਰਿਆ-ਫਿਰਦਾ ਜਾਂ ਖੜ੍ਹਾ ਰਹਿੰਦਾ ਹੈ ਜਿਸ ਨਾਲ ਕਈ ਨਾ-ਮੁਰਾਦ ਬੀਮਾਰੀਆਂ ਪੈਦਾ ਹੁੰਦੀਆਂ ਹਨ। ਪਾਣੀ ਨੂੰ ਗੰਧਲਾ ਕਰਨ ਲਈ ਕੁਝ ਕਾਰਖਾਨੇ ਅਤੇ ਫੈਕਟਰੀਆਂ ਵੀ ਪਿੱਛੇ ਨਹੀਂ ਹਨ, ਕਈ ਤਰ੍ਹਾਂ ਦੇ ਤੇਜ਼ਾਬੀ ਜ਼ਹਿਰੀਲੇ ਪਦਾਰਥਾਂ ਦੀ ਵਰਤੋਂ ਵਾਲਾ ਗੰਦਾ ਪਾਣੀ, ਖੁਲ੍ਹੇਆਮ ਨਾਲਿਆਂ, ਝੀਲਾਂ, ਛੱਪੜਾਂ ਵਿਚ ਸੁੱਟਣ ਤੋਂ ਗੁਰੇਜ਼ ਨਹੀਂ ਕੀਤਾ ਜਾਂਦਾ। ਹੌਲੀ-ਹੌਲੀ ਇਹ ਗੰਧਲਾ ਪਾਣੀ ਸਿੰਮ-ਸਿੰਮ ਕੇ ਜ਼ਮੀਨ ਦੇ ਥੱਲੇ ਚਲਾ ਜਾਂਦਾ ਹੈ। ਕੁਝ ਥਾਵਾਂ 'ਤੇ ਪਾਣੀ ਇੰਨਾ ਗੰਧਲਾ ਹੋ ਗਿਆ ਹੈ ਕਿ ਪੀਣ ਯੋਗ ਨਹੀਂ ਹੈ। ਬਹੁਤ ਸਾਰੇ ਸ਼ਹਿਰਾਂ ਦੇ ਗਲੀ-ਮੁਹੱਲਿਆਂ ਵਿਚ ਆਮ ਤੌਰ 'ਤੇ ਦੇਖਿਆ ਜਾਂਦਾ ਹੈ ਕਿ ਲੋਕ ਘਰਾਂ ਦਾ ਕੂੜਾ ਇਕੱਠਾ ਕਰ ਕੇ ਲਿਫਾਫੇ ਵਿਚ ਪਾ ਕੇ ਬਾਹਰ ਗਲੀ ਵਿਚ ਸੁੱਟ ਦਿੰਦੇ ਹਨ ਜੋ ਕਿ ਨਾਲੀਆਂ ਵਿਚ ਜਾ ਕੇ ਸੀਵਰੇਜ ਬੰਦ ਕਰ ਦਿੰਦੇ ਹਨ। ਫਿਰ ਗੰਦਾ ਪਾਣੀ ਫ਼ੈਲਣ ਨਾਲ ਬੀਮਾਰੀਆਂ ਪੈਦਾ ਹੁੰਦੀਆਂ ਹਨ, ਜਿਨ੍ਹਾਂ ਨੂੰ ਸੱਦਾ ਅਸੀਂ ਖ਼ੁਦ ਹੀ ਦਿੱਤਾ ਹੈ।

ਪੰਜਾਬ ਜਿਹੜਾ ਪੰਜ ਦਰਿਆਵਾਂ ਦੀ ਧਰਤੀ ਦੇ ਨਾਮ ਨਾਲ ਜਾਣਿਆ ਜਾਂਦਾ ਹੈ, ਦੇ ਪਾਣੀ ਨੂੰ ਵੀ ਅਸੀਂ ਗੰਧਲਾ ਕਰਨ ਤੋਂ ਗੁਰੇਜ਼ ਨਹੀਂ ਕੀਤਾ। ਸ਼ਹਿਰਾਂ-ਕਸਬਿਆਂ ਵਿਚ ਛੋਟੇ-ਵੱਡੇ ਕਾਰਖਾਨਿਆਂ ਵੱਲੋਂ ਪਾਣੀ ਨੂੰ ਖੁਲ੍ਹੇ ਤੌਰ 'ਤੇ ਨਾਲਿਆਂ ਵਿਚ ਸੁੱਟਿਆ ਜਾ ਰਿਹਾ ਹੈ, ਜਿਸ ਨਾਲ ਧਰਤੀ ਹੇਠਲੇ ਪਾਣੀ ਵਿਚ ਜ਼ਹਿਰੀਲੇ ਮਾਦੇ ਦੀ ਤਾਦਾਦ ਦਿਨੋਂ-ਦਿਨ ਵਧਦੀ ਜਾ ਰਹੀ ਹੈ। ਪਿਛਲੇ ਸਮੇਂ ਵਿਚ ਦਰਿਆਵਾਂ ਦੇ ਪਾਣੀ ਨੂੰ ਸ਼ੁੱਧ ਤੇ ਪਵਿੱਤਰ ਸਮਝ ਕੇ ਪੀਣ ਦੇ ਨਾਲ-ਨਾਲ ਇਸ਼ਨਾਨ ਕਰਨ ਨਾਲ ਰਾਹਤ ਮਹਿਸੂਸ ਹੁੰਦੀ ਸੀ, ਪਰੰਤੂ ਹੁਣ ਇਸ ਤਰ੍ਹਾਂ ਕਰਨ ਨਾਲ ਬੀਮਾਰੀਆਂ ਨੂੰ ਬੁਲਾਵਾ ਦੇਣਾ ਹੀ ਰਹਿ ਗਿਆ ਹੈ। ਹੁਣ ਤਾਂ ਇਨ੍ਹਾਂ ਦਰਿਆਵਾਂ ਦੇ ਪਾਣੀ ਦੀ ਹਾਲਤ ਇਹ ਹੋ ਰਹੀ ਹੈ ਕਿ ਪਾਣੀ ਇਨਸਾਨ ਵੱਲੋਂ ਪੀਣਾ ਤਾਂ ਦੂਰ ਦੀ ਗੱਲ ਹੈ ਇਹ ਪਾਣੀ ਪਸ਼ੂਆਂ ਦੇ ਪੀਣ ਯੋਗ ਵੀ ਨਹੀਂ ਰਿਹਾ, ਨਾ ਹੀ ਫਸਲਾਂ ਦੇ ਯੋਗ ਹੈ। ਜੇਕਰ ਇਹ ਪਾਣੀ ਸਬਜ਼ੀਆਂ ਨੂੰ ਦੇ ਦਿੱਤਾ ਜਾਵੇ ਤਾਂ ਭਿਆਨਕ ਤੋਂ ਭਿਆਨਕ ਬੀਮਾਰੀ ਲੱਗ ਸਕਦੀ ਹੈ, ਜਿਸ ਦਾ ਇਲਾਜ ਵੀ ਸੰਭਵ ਨਹੀਂ ਹੈ। ਇਸ ਲਈ ਅਸੀਂ ਅੱਜ ਤਬਾਹੀ ਦੇ ਕੰਢੇ 'ਤੇ ਆ ਖੜ੍ਹੇ ਹੋਏ ਹਾਂ। ਅਸੀਂ ਹਰ ਦਿਨ ਕੁਦਰਤੀ ਵਾਤਾਵਰਨ ਨੂੰ ਵਿਗਾੜਣ ਵਾਲੇ ਪਾਸੇ ਲੈ ਕੇ ਜਾ ਰਹੇ ਹਾਂ।

ਅਜੇ ਜ਼ਿਆਦਾ ਸਮਾਂ ਨਹੀਂ ਹੋਇਆ ਜਦੋਂ ਸਾਰੇ ਸੂਬਿਆਂ ਵਿੱਚੋਂ ਪੰਜਾਬ ਦਾ ਪੌਣ-ਪਾਣੀ, ਸ਼ੁੱਧ ਵਾਤਾਵਰਨ ਮਨੁੱਖੀ ਸਿਹਤ ਲਈ ਗੁਣਵੱਤਾ ਭਰਪੂਰ ਸੀ, ਪਰ ਹੁਣ ਸ਼ਹਿਰ ਤਾਂ ਕੀ ਪਿੰਡਾਂ ਵਿਚ ਵੀ ਪ੍ਰਦੂਸ਼ਣ ਕਿਸੇ ਪਾਸੇ ਤੋਂ ਘੱਟ ਨਹੀਂ ਹੈ। ਫ਼ਸਲਾਂ ਦੀ ਕਟਾਈ ਤੋਂ ਬਾਅਦ ਪਰਾਲੀ ਨੂੰ ਅੱਗ ਲਾ ਕੇ ਅਸੀਂ ਖ਼ੁਦ ਪ੍ਰਦੂਸ਼ਣ ਵਿਚ ਵਾਧਾ ਕਰਨ ਦੇ ਜ਼ਿੰਮੇਵਾਰ ਹਾਂ।

ਮਨੁੱਖ ਦੇ ਤੰਦਰੁਸਤ ਜੀਵਨ ਲਈ ਪਾਣੀ ਅਤੇ ਹਵਾ ਸਭ ਤੋਂ ਅਹਿਮ ਹਨ। ਅਕਾਸ਼ ਵਿਚ ਪ੍ਰਦੂਸ਼ਣ ਕਈ ਅਜਿਹੀਆਂ ਬੀਮਾਰੀਆਂ ਪੈਦਾ ਕਰ ਰਿਹਾ ਹੈ, ਜਿਸ ਦਾ ਅੰਤ ਮੌਤ ਹੀ ਹੈ।

ਅੰਨੇਵਾਹ ਰੁੱਖਾਂ ਦੀ ਕੀਤੀ ਜਾ ਰਹੀ ਕਟਾਈ ਰੋਕਣੀ ਚਾਹੀਦੀ ਹੈ। ਵਿਸ਼ਵ ਪੱਧਰ 'ਤੇ ਮੁਹਿੰਮ ਚਲਾ ਕੇ ਹਰ ਤਰ੍ਹਾਂ ਦੇ ਰੁੱਖ ਲਗਾ ਕੇ ਧਰਤੀ ਨੂੰ ਹਰਿਆ-ਭਰਿਆ ਕਰਨਾ ਚਾਹੀਦਾ ਹੈ, ਕੁਝ ਅਜਿਹੇ ਬੂਟੇ-ਬੂਟੀਆਂ ਅਤੇ ਸੰਘਣੀਆਂ ਝਾੜੀਆਂ ਆਪਣੇ ਆਪ ਧਰਤੀ ਪੁਰ ਪੈਦਾ ਹੁੰਦੀਆਂ ਹਨ, ਪ੍ਰੰਤੂ ਧਰਤੀ ਜ਼ਹਿਰੀਲੀ ਹੋਣ ਕਰਕੇ ਇਹ ਕੁਦਰਤੀ ਬੂਟੀਆਂ ਨੂੰ ਪੈਦਾ ਹੋਣ ਅਤੇ ਵਧਣ-ਫੁਲਣ ਲਈ ਜੱਦੋ-ਜਹਿਦ ਕਰਨੀ ਪੈ ਰਹੀ ਹੈ ਅਜਿਹੇ ਵਾਤਾਵਰਨ ਵਿਚ ਮਨੁੱਖ ਨੂੰ ਨਹੀਂ, ਸਗੋਂ ਪਸ਼ੂ-ਪੰਛੀਆਂ ਨੂੰ ਵੀ ਆਪਣਾ ਜੀਵਨ ਬਤੀਤ ਕਰਨ ਲਈ ਕਸ਼ਟ ਝੱਲਣੇ ਪੈ ਰਹੇ ਹਨ।

ਆਮ ਤੌਰ 'ਤੇ ਵੇਖਿਆ ਜਾਂਦਾ ਹੈ ਕਿ ਕਿਸੇ ਵੀ ਵਿਅਕਤੀ ਦੀ ਮੌਤ ਹੋਣ ਉਪਰੰਤ ਰੋਜ਼ਾਨਾ ਹੀ ਅਣਗਿਣਤ ਲੱਕੜ ਉਸ ਦੇ ਅੰਤਿਮ ਸਸਕਾਰ ਸਮੇਂ ਵਰਤੀ ਜਾਂਦੀ ਹੈ ਜਦ ਕਿ ਆਧੁਨਿਕ ਸਮੇਂ ਬਿਜਲਈ ਅਤੇ ਗੈਸ ਰਾਹੀਂ ਸਸਕਾਰ ਕਰਨ ਦੀ ਵੀ ਵਿਵਸਥਾ ਹੈ ਪ੍ਰੰਤੂ ਆਮ ਲੋਕਾਂ ਨੂੰ ਪ੍ਰਸ਼ਾਸਨ ਵੱਲੋਂ ਠੀਕ ਢੰਗ ਨਾਲ ਜਾਣਕਾਰੀ ਨਹੀਂ ਦਿੱਤੀ ਜਾਂਦੀ ਜਿਸ ਕਰਕੇ ਇਸ ਵਿਧੀ ਤੋਂ ਲੋਕ ਅਣਜਾਣ ਹਨ। ਇਸ ਆਧੁਨਿਕ ਵਿਧੀ ਨੂੰ ਅਪਣਾਉਣ ਲਈ ਯਤਨ ਕਰਨੇ ਚਾਹੀਦੇ ਹਨ। ਇਸ ਤਰ੍ਹਾਂ ਨਿੱਤ ਦਿਹਾੜੇ ਰੁੱਖਾਂ ਦੀ ਕਟਾਈ ਦਾ ਕੰਮ ਵੀ ਰੁਕ ਸਕੇਗਾ।

ਵਿਸ਼ਵ-ਭਰ ਵਿਚ ਫ਼ਸਲਾਂ ਨੂੰ ਬਚਾਉਣ ਲਈ ਬੇ-ਹਿਸਾਬ ਕੀਮਤੀ ਰਕਮ ਦੀਆਂ ਅਤਿ ਜ਼ਹਿਰੀਲੀਆਂ ਕੀਟ-ਨਾਸ਼ਕ ਦਵਾਈਆਂ ਦੀ ਵਰਤੋਂ ਕਰ ਕੇ ਮਨੁੱਖਾਂ ਦੇ ਜੀਵਨ ਵਿਚ ਹੌਲੀ-ਹੌਲੀ ਜ਼ਹਿਰ ਭੇਜਿਆ ਜਾ ਰਿਹਾ ਹੈ। ਇੱਕ ਰੁੱਖ ਹੀ ਦਵਾਈਆਂ ਦੀ ਪੂਰਤੀ ਕਰਨ ਦੀ ਬਹੁਤ ਸਮੱਰਥਾ ਰੱਖਦਾ ਹੈ। ਵਾਤਾਵਰਨ ਦਿਵਸ ਹਰ ਸਾਲ ਬਹੁਤ ਥਾਵਾਂ ਪੁਰ ਸੈਮੀਨਾਰ ਕਰ ਕੇ, ਭਾਸ਼ਣ ਕਰ ਕੇ ਮਨਾਇਆ ਜਾਂਦਾ ਹੈ। ਲੋੜ ਹੈ ਕਿ ਇਹ ਸਮਾਗਮ ਕੇਵਲ ਸਟੇਜਾਂ ਦੀ ਸ਼ਾਨ ਹੀ ਨਾ ਬਣਨ, ਬਲਕਿ ਹਰੇਕ ਵਿਅਕਤੀ ਅਮਲੀ ਰੂਪ ਦੇਣ ਦਾ ਯਤਨ ਕਰੇ, ਹਰੇਕ ਵਿਅਕਤੀ ਇੱਕ ਰੁੱਖ ਲਾਵੇ ਅਤੇ ਉਸ ਦੀ ਪੂਰੀ ਤਰ੍ਹਾਂ ਪਾਲਣ-ਪੋਸ਼ਣ ਦੀ ਜ਼ਿੰਮੇਵਾਰੀ ਵੀ ਆਪ ਨਿਭਾਵੇ।

ਹਵਾ ਅਤੇ ਪਾਣੀ ਦੇ ਪ੍ਰਦੂਸ਼ਣ ਨੂੰ ਰੋਕਣ ਲਈ ਹਰ ਖਾਲੀ ਥਾਂ ਪੁਰ ਰੁੱਖ, ਟਾਹਲੀ, ਪਿੱਪਲ ਤੇ ਨਿੰਮ ਆਦਿ ਬੂਟੇ ਲਗਾਉਣੇ ਚਾਹੀਦੇ ਹਨ, ਖਾਸ ਕਰਕੇ ਸੜਕਾਂ ਅਤੇ ਪੰਚਾਇਤੀ ਥਾਂ ਪੁਰ ਇਨ੍ਹਾਂ ਨੂੰ ਲਗਾਉਣਾ ਲਾਜ਼ਮੀ ਕਰਨਾ ਚਾਹੀਦਾ ਹੈ।

ਨਵੇਂ ਕਾਰਖਾਨੇ ਰਿਹਾਇਸ਼ੀ ਇਲਾਕਿਆਂ ਤੋਂ ਬਾਹਰਵਾਰ ਖੇਤਰਾਂ ਵਿਚ ਲਾਉਣ ਦੀ ਵਿਵਸਥਾ ਹੋਣੀ ਚਾਹੀਦੀ ਹੈ। ਇਹ ਵੀ ਖਿਆਲ ਰੱਖਣਾ ਚਾਹੀਦਾ ਹੈ ਕਿ ਇਨ੍ਹਾਂ ਕਾਰਖਾਨਿਆਂ ਦਾ ਗੰਦਾ ਤੇਜ਼ਾਬੀ ਮਾਦਾ ਅਤੇ ਪਾਣੀ ਆਦਿ ਬਾਹਰ ਨਾ ਜਾਵੇ, ਜਿਸ

ਨਾਲ ਵਾਤਾਵਰਨ ਕੋਈ ਵੀ ਖ਼ਤਰਾ ਪੈਦਾ ਨਾ ਹੋਵੇ।

ਸਮੇਂ ਦੀ ਲੋੜ ਹੈ ਹਰੇਕ ਵਿਅਕਤੀ ਨੂੰ ਪ੍ਰਦੂਸ਼ਣ ਨੂੰ ਦੂਰ ਕਰਨ ਲਈ ਯੋਗ ਉਪਰਾਲੇ ਕਰਨ ਦੀ ਅਤੇ ਸਮਾਜ-ਸੇਵੀ ਜਥੇਬੰਦੀਆਂ ਹੋਰ ਸੇਵਾ ਤੋਂ ਇਲਾਵਾ ਇਸ ਪਾਸੇ ਵਿਸ਼ੇਸ਼ ਧਿਆਨ ਦੇਣ ਅਤੇ ਲੋਕਾਂ ਨੂੰ ਇਸ ਸਬੰਧੀ ਜਾਗਰੂਕ ਕਰਨ ਅਤੇ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਅਜਿਹੇ ਉੱਦਮ ਕਰਨ ਵਾਲੇ ਸੱਜਣਾਂ ਨੂੰ ਵਿਸ਼ੇਸ਼ ਮਦਦ ਦੇਣ ਤਾਂ ਜੋ ਇਨ੍ਹਾਂ ਕਾਰਜਾਂ ਵਿਚ ਅਸੀਂ ਸਫ਼ਲ ਹੋ ਸਕੀਏ।

ਵਿਗੜ ਚੁੱਕੇ ਵਾਤਾਵਰਨ ਵਿਚ ਸੁਰੱਖਿਅਤ ਜੀਵਨ ਬਤੀਤ ਕਰਨ ਲਈ ਸਾਂਝੇ ਤੌਰ 'ਤੇ ਉਪਰਾਲੇ ਕਰਨੇ ਚਾਹੀਦੇ ਹਨ। ਸਰਕਾਰਾਂ ਨੂੰ ਆਪਣੇ ਫਰਜ਼ਾਂ ਦੀ ਪੂਰਤੀ ਸ਼ਿੱਦਤ ਨਾਲ ਕਰਨੀ ਚਾਹੀਦੀ ਹੈ। ਹਰੇਕ ਪ੍ਰਕਾਰ ਦੀਆਂ ਫ਼ਸਲਾਂ ਅਤੇ ਸਬਜ਼ੀਆਂ ਵਿਚ ਕੀੜੇਮਾਰ ਜ਼ਹਿਰੀਲੀਆਂ ਦਵਾਈਆਂ ਨਿਰਧਾਰਿਤ ਕਰਨੀਆਂ ਚਾਹੀਦੀਆਂ ਹਨ। ਬੱਸਾਂ ਤੇ ਟੱਰਕਾਂ ਆਦਿ ਗੱਡੀਆਂ ਜੋ ਧੂੰਆਂ ਮਾਰ-ਮਾਰ ਕੇ ਲੋਕਾਂ ਦਾ ਜੀਵਨ ਨਸ਼ਟ ਕਰ ਰਹੇ ਹਨ, ਉਨ੍ਹਾਂ 'ਤੇ ਸਖਤੀ ਵਰਤੀ ਜਾਣੀ ਚਾਹੀਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਪ੍ਰਕਾਸ਼ ਗੁਰਪੁਰਬ ਨੂੰ ਹਰ ਸਾਲ ਵਾਤਾਵਰਨ ਦਿਵਸ ਵਜੋਂ ਮਨਾਉਂਦੀ ਹੈ ਜਿਸ ਤਹਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਦਾਰਿਆਂ ਵਿਚ ਰੁੱਖ ਲਗਵਾਏ ਜਾਂਦੇ ਹਨ। ਸਾਰੀਆਂ ਸਮਾਜਿਕ ਜਥੇਬੰਦੀਆਂ ਨੂੰ ਵਾਤਾਵਰਨ ਦੀ ਸਾਂਭ-ਸਭਾਲ ਲਈ ਆਪਣੇ ਪੱਧਰ 'ਤੇ ਉਪਰਾਲੇ ਕਰਨੇ ਚਾਹੀਦੇ ਹਨ।

■


## ਫ਼ਾਰਮ IV ਰੂਲ ੮

| | |
|---|---|
| ੧. ਛਪਣ ਦਾ ਅਸਥਾਨ | ਸ੍ਰੀ ਅੰਮ੍ਰਿਤਸਰ |
| ੨. ਛਪਣ ਦਾ ਸਮਾਂ | ਹਰ ਮਹੀਨੇ ਦੀ ੨ ਤਾਰੀਖ਼ |
| ੩. ਛਾਪਣ ਵਾਲੇ ਦਾ ਨਾਂ | ਸ. ਮਨਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸਕੱਤਰ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |
| ੪. ਪ੍ਰਕਾਸ਼ਕ ਦਾ ਨਾਂ | ਸ. ਮਨਜੀਤ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸਕੱਤਰ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |
| ੫. ਸੰਪਾਦਕ | ਸਤਵਿੰਦਰ ਸਿੰਘ |
| ਕੌਮੀਅਤ | ਭਾਰਤੀ |
| ਪਤਾ | ਸੰਪਾਦਕ, 'ਗੁਰਮਤਿ ਪ੍ਰਕਾਸ਼'<br>ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |
| ੬. ਮਾਲਕ | ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। |

# ਪਾਵਨ ਹੁਕਮਨਾਮਾ
# ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

*-ਭਾਈ ਰੇਸ਼ਮ ਸਿੰਘ ਸੁਖਮਨੀ ਸੇਵਾ ਵਾਲੇ**

ਸਰਬੱਤ ਸੰਗਤ ਕਾਬਲ ਗੁਰੂ ਰੱਖੇਗਾ। ਤੁਸਾਂ ਉਤੇ ਅਸਾਡੀ ਬਹੁਤ ਖੁਸ਼ੀ ਹੈ, ਤੁਸਾਂ ਖੰਡੇ ਦਾ ਅੰਮ੍ਰਿਤ ਪੰਜਾਂ ਤੋਂ ਲੈਣਾ ਕੇਸ ਰੱਖਣੇ, ਇਹ ਅਸਾਡੀ ਮੋਹਰ ਹੈ। ਕਛ# ਕਿਰਪਾਨ ਦਾ ਵਿਸਾਹ ਕਰਨਾ ਨਾਹੀ ਸਰਬ ਲੋਹ ਦਾ ਕੜਾ ਹੱਥ ਰੱਖਣਾ ਦੋਨੋਂ ਵਕਤ ਕੇਸਾਂ ਦੀ ਪਾਲਣਾ ਕੰਘੇ ਸਉ ਕਰਨੀ। ਸਰਬਤ ਸੰਗਤ ਅਭਾਖਿਆ ਦਾ ਕੁਠਾ ਮਾਸ ਖਾਵੈ ਨਾਹੀ। ਤਮਾਕੂ ਨ ਵਰਤਣਾ "ਭਾਦਣੀ" (ਕੇਸ ਕਤਲ ਕਰਨ ਵਾਲਾ) ਤਥਾ ਕੰਨਿਆ ਮਾਰਨ ਵਾਲੇ ਸੇ ਮੇਲ ਨਾ ਰਖੋ। ਮੀਣੇ ਮਸੰਦੀਏ ਰਾਮਰਾਈਏ ਕੀ ਸੰਗਤਿ ਨਾ ਬੈਸੋ। ਗੁਰਬਾਣੀ ਪੜ੍ਹਨੀ ਵਾਹਿਗੁਰੂ ਵਾਹਿਗੁਰੂ ਜਪਨਾ ਗੁਰ ਕੀ ਮਤ ਰਖਨੀ।

ਪਾਤਸ਼ਾਹੀ ੧੦ ਜੇਠ, ੨੯ ਸੰਮਤ, ੧੭੫੬

(ਪਿਆਰਿਓ, ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਰੋਕਤ ਇਸ ਹੱਥ-ਲਿਖਤ ਹੁਕਮਨਾਮੇ ਦੀ ਹੂ-ਬ-ਹੂ ਕਾਪੀ ਅੱਜ ਵੀ ਤਖ਼ਤ ਸ੍ਰੀ ਪਟਨਾ ਸਾਹਿਬ ਵਿਖੇ ਮੌਜੂਦ ਹੈ।)

ਮਹਾਨ ਸਤਿਗੁਰੂ ਧੰਨ-ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਕੀਤਾ ਹੈ ਕਿ ਪਿਆਰੇ ਸਿੱਖੋ, ਤੁਸੀਂ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸਿੰਘ ਸਜਣਾ ਹੈ। ਪਾਵਨ ਗੁਰਬਾਣੀ ਨਾਲ ਅਥਾਹ ਪਿਆਰ ਕਰਨਾ ਅਤੇ ਹਰ ਵਕਤ ਵਾਹਿਗੁਰੂ ਜੀ ਦਾ ਜਾਪ ਕਰਨਾ ਹੈ, ਜਿਹੜੇ ਸਿੱਖ ਸਾਡੇ ਇਸ ਹੁਕਮਨਾਮੇ ਨੂੰ ਮੰਨ ਕੇ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਸਿੰਘ ਸਜ ਜਾਣਗੇ, ਉਨ੍ਹਾਂ ਸਿੱਖਾਂ ਉੱਪਰ ਸਤਿਗੁਰੂ ਜੀ ਦੀ ਵੱਡੀ ਖੁਸ਼ੀ ਹੋਵੇਗੀ।

ਹੁਣ ਆਪਾਂ ਸਾਰਿਆਂ ਨੇ ਆਪੋ-ਆਪਣੇ ਅੰਦਰ ਬਹੁਤ ਹੀ ਗਹੁ ਨਾਲ ਵਿਚਾਰ ਕਰਨੀ ਹੈ ਕਿ ਕੀ ਅਸੀਂ ਅੱਜ ਤਕ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਮੰਨਿਆ ਹੈ ਕਿ ਨਹੀਂ? ਕੀ ਅਸੀਂ ਅੱਜ ਤਕ ਖੰਡੇ-ਬਾਟੇ ਦਾ ਅੰਮ੍ਰਿਤ ਛਕਿਆ ਹੈ ਕਿ ਨਹੀਂ? ਹਰ ਸਿੱਖ ਆਪੋ-ਆਪਣੇ ਹਿਰਦੇ ਅੰਦਰ ਇਸ ਪਾਵਨ ਹੁਕਮਨਾਮੇ ਦੀ ਬਹੁਤ ਹੀ ਗਹੁ ਨਾਲ ਵਿਚਾਰ ਕਰ ਕੇ, ਇਸ 'ਤੇ ਅਮਲ ਜ਼ਰੂਰ ਹੀ ਕਰੇ।

ਦਾਸ (ਲੇਖਕ) ਨੂੰ ਇਕ ਦਿਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ

---

*# ਕਛਹਿਰਾ*

** ੨, ਸਰਦਾਰ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ ਸਾਹਿਬ- ੧੪੩੦੦੧; ਮੋ. +੯੧੯੮੧੫੧ ੪੩੫੨੯*

ਸਾਹਿਬ ਜੀ ਦੀ ਪਰਕਰਮਾ ਵਿਚ ਇਕ ਜਾਣਕਾਰ ਸਿੱਖ ਮਿਲਿਆ, ਜਿਸ ਨੂੰ ਦਾਸ ਨੇ ਬੇਨਤੀ ਕੀਤੀ ਕਿ ਵੀਰ! ਤੂੰ ਦਾਹੜੀ-ਕੇਸ ਰੱਖੇ ਹੋਏ ਹਨ, ਹੁਣ ਖੰਡੇ-ਬਾਟੇ ਦਾ ਅੰਮ੍ਰਿਤ ਵੀ ਛਕ ਲੈ! ਉਸ ਨੇ ਦਾਸ ਨੂੰ ਅੱਗੋਂ ਕਿਹਾ ਕਿ ਵੀਰ ਜੀ! ਬੰਦੇ ਦਾ ਮਨ ਸਾਫ਼ ਹੋਣਾ ਚਾਹੀਦਾ ਹੈ, ਬੰਦੇ ਦੀ ਨੀਯਤ ਸਾਫ਼ ਹੋਣੀ ਚਾਹੀਦੀ ਹੈ, ਬੰਦੇ ਨੂੰ ਨੇਕ ਅਤੇ ਚੰਗੇ ਕਰਮ ਕਰਨੇ ਚਾਹੀਦੇ ਹਨ, ਅੰਮ੍ਰਿਤ ਛਕਣ ਦੀ ਕੀ ਲੋੜ ਹੈ? ਦਾਸ ਨੇ ਉਸ ਸਿੱਖ ਨੂੰ ਕਿਹਾ ਕਿ ਭਾਈ! ਐਸੇ ਗ਼ਲਤ ਅਤੇ ਮੂਰਖਾਂ ਵਾਲੇ ਲਫ਼ਜ਼ ਬੋਲ ਕੇ ਸਤਿਗੁਰੂ ਜੀ ਦੀ ਨਾਰਾਜ਼ਗੀ ਮੁੱਲ ਨਾ ਲੈ, ਤੁਹਾਡੇ ਵਰਗਿਆਂ ਵੀਰਾਂ ਦੀਆਂ ਇਨ੍ਹਾਂ ਗ਼ਲਤ ਗੱਲਾਂ ਨੂੰ ਬੰਦ ਕਰਨ ਲਈ ਹੀ ਮਹਾਨ ਸਤਿਗੁਰੂ ਧੰਨ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ 'ਤੇ ੧੬੯੯ ਈ. ਦੀ ਵੈਸਾਖੀ ਵਾਲੇ ਦਿਨ, ਉਨ੍ਹਾਂ ਪੰਜਾਂ ਪਿਆਰਿਆਂ ਪਾਸੋਂ ਆਪ ਵੀ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ, ਹਰ ਸਿੱਖ ਲਈ ਖੰਡੇ-ਬਾਟੇ ਦਾ ਅੰਮ੍ਰਿਤ ਛਕਣ ਲਈ, ਸਿੱਖੀ ਦਾ ਮੁਢਲਾ ਅਸੂਲ ਬਣਾ ਦਿੱਤਾ ਸੀ।

ਗੁਰੂ ਕੇ ਪਿਆਰਿਆ, ਗੁਰੂ-ਘਰ ਵਿਚ ਕਿਸੇ ਵੀ ਪ੍ਰਕਾਰ ਦੀ ਸੇਵਾ ਕਰਨੀ, ਦਾਨ-ਪੁੰਨ ਕਰਨਾ ਅਤੇ ਦੁਨੀਆ ਵਿਚ ਵਿਚਰਦੇ ਸਮੇਂ ਚੰਗੇ ਅਤੇ ਨੇਕ ਕਰਮ ਕਰਨੇ, ਬਹੁਤ ਹੀ ਮੁਬਾਰਕ ਹੈ, ਪਰ ਪਿਆਰਿਆ! ਉਨ੍ਹਾਂ ਚਿਰ ਮਹਾਨ ਸਤਿਗੁਰੂ ਜੀ ਦੀ ਪੂਰੀ ਖੁਸ਼ੀ ਨਹੀਂ ਮਿਲਣੀ, ਜਿੰਨਾ ਚਿਰ ਸਿੱਖ ਆਪਣੇ ਅੰਦਰ ਦੀਆਂ ਚਤੁਰਾਈਆਂ ਅਤੇ ਸਿਆਣਪਾਂ ਨੂੰ ਛੱਡ ਕੇ ਸਤਿਗੁਰੂ ਜੀ ਦੇ ਹੁਕਮ ਨੂੰ ਨਹੀਂ ਮੰਨਦਾ। ਜਦੋਂ ਦਾਸ ਨੇ ਉਸ ਸਿੱਖ ਨੂੰ ਗੁਰਬਾਣੀ ਰਾਹੀਂ ਅਤੇ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਵਾਨ ਹੋਏ ਰਹਿਤਨਾਮਿਆਂ ਰਾਹੀਂ ਵਾਰ-ਵਾਰ ਪ੍ਰੇਰਿਆ ਤਾਂ ਸਤਿਗੁਰੂ ਜੀ ਦੀ ਬਖਸ਼ਿਸ਼ ਸਦਕਾ ਉਸ ਸਿੱਖ ਨੇ ਕੁਝ ਹੀ ਦਿਨਾਂ ਵਿਚ ਖੰਡੇ-ਬਾਟੇ ਦਾ ਅੰਮ੍ਰਿਤ ਛਕ ਲਿਆ। ਉਸ ਸਿੱਖ ਤੇ ਐਸੀ ਕਿਰਪਾ ਹੋਈ ਕਿ ਉਹ ਅੱਜ ਹਰ ਰੋਜ਼ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਚ ਅੰਮ੍ਰਿਤ ਵੇਲੇ ਸਤਿਗੁਰੂ ਜੀ ਦੇ ਪਾਲਕੀ ਵੇਲੇ ਸੰਗਤ ਦੀ ਸੇਵਾ ਕਰਦਾ ਹੈ। ਇਹੋ ਜਿਹੇ ਬਹੁਤ ਸਿੱਖ ਹਨ ਜਿਨ੍ਹਾਂ ਨੂੰ ਦਾਸ ਨੇ ਆਪਣੀ ਜ਼ਿੰਦਗੀ ਵਿਚ ਸਤਿਗੁਰੂ ਜੀ ਦੀ ਮਹਾਨ ਕਿਰਪਾ ਅਤੇ ਤਰਸ ਸਦਕਾ ਪ੍ਰੇਰਨਾ ਦੇ ਕੇ ਪਾਵਨ ਗੁਰਬਾਣੀ ਨਾਲ ਜੋੜ ਕੇ, ਖੰਡੇ-ਬਾਟੇ ਦਾ ਅੰਮ੍ਰਿਤ ਛਕਾਇਆ ਹੈ।

ਸੋ ਗੁਰੂ ਕੇ ਪਿਆਰਿਓ, ਯਾਦ ਰੱਖੀਏ, ਮਹਾਨ ਸਤਿਗੁਰੂ ਧੰਨ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਤਕਰੀਬਨ ੪੨ ਸਾਲ ਦੀ ਉਮਰ ਵਿਚ ਸਿੱਖ ਸੰਗਤ ਨੂੰ ਦੋ ਮਹਾਨ ਬਖ਼ਸ਼ਿਸ਼ਾਂ ਕਰ ਕੇ ਗਏ ਹਨ, ਇਕ ਤਾਂ ਸਿੱਖ ਸੰਗਤ ਨੂੰ ਖੰਡੇ-ਬਾਟੇ ਦੀ ਮਹਾਨ ਬਖ਼ਸ਼ਿਸ਼ ਦੇ ਕੇ ਗਏ ਅਤੇ ਦੂਜੀ ਮਹਾਨ ਬਖ਼ਸ਼ਿਸ਼ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਕੇ ਸਦਾ-ਸਦਾ ਲਈ ਦੇਹਧਾਰੀ ਗੁਰੂਆਂ ਦੀ

ਪ੍ਰਥਾ ਨੂੰ ਬੰਦ ਕਰ ਕੇ ਗਏ ਹਨ। ਅੱਜ ਤਕਰੀਬਨ ੯੦% ਸਿੱਖ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਤਾਂ ਲੱਗ ਗਏ ਹਨ, ਪਰ ਦਾਸ ਬੇਨਤੀ ਕਰਦਾ ਹੈ ਕਿ ਇਨ੍ਹਾਂ ਜ਼ਿਆਦੇ ਸਿੱਖਾਂ ਨੇ ਹਾਲੇ ਤਕ ਸਤਿਗੁਰੂ ਜੀ ਦੇ ਹੁਕਮ ਨੂੰ ਮੰਨਦੇ ਹੋਏ ਖੰਡੇ-ਬਾਟੇ ਦਾ ਅੰਮ੍ਰਿਤ ਨਹੀਂ ਛਕਿਆ! ਇਸ ਬਾਰੇ ਐਸੇ ਸਿੱਖ ਜੋ ਗੁਰੂ ਜੀ ਦੇ ਹੁਕਮ ਨੂੰ ਨਾ ਮੰਨਣ ਦੀ ਆਨਾ-ਕਾਨੀ ਕਰਦੇ ਹਨ, ਉਨ੍ਹਾਂ ਸਿੱਖਾਂ ਨੂੰ ਦੋਵੇਂ ਹੱਥ ਜੋੜ ਕੇ ਨਿਮਰਤਾ ਸਹਿਤ ਬੇਨਤੀ ਹੈ ਕਿ ਭਾਈ, ਸਾਡੇ ਸਤਿਗੁਰੂ ਜੀ ਨੇ ਤਾਂ ਆਪਣਾ ਸਾਰਾ ਸਰਬੰਸ ਹੀ ਸਾਡੇ ਉਤੋਂ ਵਾਰ ਦਿੱਤਾ, ਆਪ ਸ੍ਰੀ ਅਨੰਦਪੁਰ ਸਾਹਿਬ ਦੇ ਸਿੰਘਾਸਨ ਨੂੰ ਛੱਡ ਕੇ, ਮਹਾਨ ਕੁਰਬਾਨੀ ਕਰਦੇ ਹੋਏ ਮਾਛੀਵਾੜੇ ਦੇ ਜੰਗਲਾਂ ਵਿਚ ਨੰਗੀਂ ਪੈਰੀਂ ਫਿਰਦੇ ਰਹੇ। ਉਨ੍ਹਾਂ ਨੂੰ ਮਾਣ ਸੀ ਕਿ ਮੇਰੇ ਸਿੱਖ ਮੇਰੀਆਂ ਇਨ੍ਹਾਂ ਕੀਤੀਆਂ ਕੁਰਬਾਨੀਆਂ ਦਾ ਜ਼ਰੂਰ ਹੀ ਮੁੱਲ ਪਾਉਣਗੇ, ਪਰ ਅੱਜ ਅਸਾਂ ਜ਼ਿਆਦੇ ਸਿੱਖਾਂ ਨੇ ਗੁਰੂ ਜੀ ਦੇ ਹੁਕਮ ਨੂੰ ਨਾ ਮੰਨ ਕੇ, ਗੁਰੂ ਜੀ ਦੀ, ਵੱਡੀ ਨਰਾਜ਼ਗੀ ਮੁੱਲ ਲਈ ਹੋਈ ਹੈ।

ਪਿਆਰਿਓ, ਯਾਦ ਰੱਖੀਏ, ਪੰਜ ਕਕਾਰਾਂ ਦੀ ਰਹਿਤ ਸਤਿਗੁਰੂ ਜੀ ਦੇ ਸਿੱਖੀ ਦੇ ਸਕੂਲ ਦੀ ਵਰਦੀ ਹੈ, ਜਿਸ ਤਰ੍ਹਾਂ ਕੋਈ ਬੱਚਾ ਸਕੂਲ ਵਿਚ ਹਰ ਰੋਜ਼ ਸਕੂਲ ਦੀ ਵਰਦੀ ਨਾ ਪਾ ਕੇ ਆਵੇ ਤਾਂ ਪ੍ਰਿੰਸੀਪਲ ਉਸ ਬੱਚੇ ਨੂੰ ਡਸਿਪਲਨ ਭੰਗ ਕਰਨ ਕਰਕੇ, ਉਸ ਦਾ ਸਕੂਲ ਵਿੱਚੋਂ ਨਾਵਾਂ ਕੱਟ ਦਿੰਦਾ ਹੈ। ਇਸੇ ਤਰ੍ਹਾਂ ਪਿਆਰਿਓ, ਕੋਈ ਵੀ ਸਿੱਖ ਗੁਰੂ-ਘਰ ਵਿਚ ਕਿਸੇ ਪ੍ਰਕਾਰ ਦੀ ਸੇਵਾ ਬਹੁਤ ਕਰੀ ਜਾਵੇ, ਬਾਣੀ ਵੀ ਪੜ੍ਹੀ ਜਾਵੇ, ਦਾਨ-ਪੁੰਨ ਵੀ ਕਰੀ ਜਾਵੇ, ਬਹੁਤ ਮੁਬਾਰਕ ਹੈ ਪਰ ਐਸੇ ਸਿੱਖ ਨੂੰ ਉਨ੍ਹਾਂ ਚਿਰ ਮਹਾਨ ਸਤਿਗੁਰੂ ਜੀ ਦੀ ਮਹਾਨ ਖੁਸ਼ੀ ਨਹੀਂ ਮਿਲਣੀ, ਜਿੰਨਾ ਚਿਰ ਸਿੱਖ ਆਪਣੇ ਹਿਰਦੇ ਅੰਦਰ ਦਾ ਕਿੰਤੂ-ਪ੍ਰੰਤੂ, ਸਿਆਣਪਾਂ ਅਤੇ ਚਤੁਰਾਈਆਂ ਨੂੰ ਛੱਡ ਕੇ, ਗੁਰੂ ਜੀ ਦੇ ਹੁਕਮ ਨੂੰ ਮੰਨ ਕੇ ਆਪਣੇ ਜੀਵਨ 'ਤੇ ਨਹੀਂ ਢਾਲਦਾ। ਹੁਕਮ ਮੰਨਣਾ ਹੀ ਸਤਿਗੁਰੂ ਜੀ ਦੀ ਸੇਵਾ ਹੁੰਦੀ ਹੈ ਅਤੇ ਹੁਕਮ ਮੰਨਣਾ ਹੀ, ਸਤਿਗੁਰੂ ਜੀ ਦੇ ਦਰਸ਼ਨ ਕਰਨੇ ਹੁੰਦੇ ਹਨ ਪਰ ਜਿਹੜਾ ਸਿੱਖ ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨੂੰ ਤਾਂ ਨਹੀਂ ਮੰਨਦਾ, ਸਗੋਂ ਆਪਣੇ ਮਨ ਦੀ ਮੱਤ ਨੂੰ ਬਹੁਤ ਉੱਚੀ ਸਮਝਦਾ ਹੈ ਤਾਂ ਮਹਾਨ ਸਤਿਗੁਰੂ ਜੀ ਨੇ ਆਪਣੇ ਪਾਵਨ ਬਚਨਾਂ ਰਾਹੀਂ ਅੰਕਿਤ ਕਰ ਦਿੱਤਾ ਹੈ ਕਿ:

*ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨਾ ਲਾਗੋ ਭਾਉ॥*
*ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ॥(ਸ੍ਰੀ ਗੁਰੂ ਗ੍ਰੰਥ ਸਾਹਿਬ,੫੯੧)*

ਸਤਿਗੁਰੂ ਜੀ ਪਾਵਨ ਬਾਣੀ ਰਾਹੀਂ ਬਚਨ ਕਰਦੇ ਹਨ ਕਿ ਜਿਹੜੇ ਸਿੱਖ ਨੂੰ ਸਾਡੇ ਬਚਨਾਂ 'ਤੇ ਕੋਈ (ਪਰਤੀਤਿ) ਭਰੋਸਾ ਨਹੀ ਯਾਨੀ ਕਿ ਉਹ ਸਾਡੇ ਪਾਵਨ ਹੁਕਮ ਨੂੰ ਨਹੀਂ ਮੰਨਦਾ, ਅਸੀਂ ਆਪਣੇ ਦਰੋਂ-ਘਰੋਂ ਐਸੇ ਹੁਕਮ ਨਾ ਮੰਨਣ ਵਾਲੇ ਸਿੱਖ ਲਈ ਅੱਗੇ ਬਚਨ ਕਰਦੇ ਹਾਂ ਕਿ :

*ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰ॥*

*ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥(ਸ੍ਰੀ ਗੁਰੂ ਗ੍ਰੰਥ ਸਾਹਿਬ,੫੯੪)*

ਪਿਆਰਿਓ, ਸਾਰਾ ਜਗਤ ਹੀ ਸਤਿਗੁਰੂ ਜੀ ਨੂੰ ਮੱਥਾ ਟੇਕਦਾ ਹੈ, ਸਤਿਗੁਰੂ ਜੀ ਹਰ ਆਏ ਸਿੱਖ ਵੱਲ ਵੇਖ ਰਹੇ ਹੁੰਦੇ ਹਨ ਪਰ ਸਤਿਗੁਰੂ ਜੀ ਸਿੱਖ ਨੂੰ ਆਪਣੀ ਅੰਤਰ-ਆਤਮਾ ਰਾਹੀਂ ਪੁੱਛ ਰਹੇ ਹੁੰਦੇ ਹਨ ਕਿ, ਪਿਆਰੇ ਸਿੱਖਾ! ਤੂੰ ਸਾਡੇ ਹੁਕਮ ਨੂੰ ਮੰਨ ਕੇ ਪਾਵਨ ਗੁਰਬਾਣੀ ਦਾ ਜਾਪ ਅਤੇ ਪੰਜ ਪਿਆਰਿਆਂ ਪਾਸੋਂ ਖੰਡੇ-ਬਾਟੇ ਦਾ ਅੰਮ੍ਰਿਤ ਕਿਉਂ ਨਹੀਂ ਛਕਦਾ ? ਸੋ ਜਿਹੜਾ ਵੀ ਸਿੱਖ ਸਤਿਗੁਰੂ ਜੀ ਦੇ ਹੁਕਮ ਨੂੰ ਤਾਂ ਨਹੀਂ ਮੰਨਦਾ ਸਗੋਂ ਆਪਣੀ ਮੱਤ ਨੂੰ ਬਹੁਤ ਉੱਚੀ ਸਮਝਦਾ ਹੈ ਤਾਂ ਮੁਆਫ ਕਰਿਓ, ਐਸੇ ਸਿੱਖ ਸਤਿਗੁਰੂ ਜੀ ਦੇ ਪਾਵਨ ਹੁਕਮ ਮੁਤਾਬਕ-

*ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੦)*

ਭਾਵ ਕਿ ਐਸੇ ਸਿੱਖ ਦਾ ਸਤਿਗੁਰੂ ਜੀ ਨੂੰ ਸੀਸ ਨਿਵਾਉਣ ਦਾ ਕੀ ਫਾਇਦਾ, ਜੇ ਸਿੱਖ ਦੇ ਹਿਰਦੇ ਅੰਦਰ ਸਤਿਗੁਰੂ ਜੀ ਦਾ ਕੋਈ ਡਰ, ਭੈਅ ਜਾਂ ਪਿਆਰ ਹੀ ਨਹੀਂ ਹੈ। ਇਹ ਲਿਖ਼ਤ ਖਾਸ ਕਰਕੇ ਉਨ੍ਹਾਂ ਵੀਰਾਂ ਲਈ ਹੈ ਜੋ ਹਰ ਰੋਜ਼ ਗੁਰੂ-ਘਰ ਆ ਕੇ ਪੰਜ, ਦਸ, ਵੀਹ, ਤੀਹ ਸਾਲ ਜਾਂ ਇਸ ਤੋਂ ਵੀ ਜ਼ਿਆਦਾ ਸਮਾਂ ਆ ਕੇ ਸਤਿਗੁਰੂ ਜੀ ਨੂੰ ਮੱਥਾ ਤਾਂ ਟੇਕ ਰਹੇ ਹਨ ਪਰ ਇਤਨੇ ਸਾਲ ਬੀਤ ਜਾਣ ਤੋਂ ਬਾਅਦ ਵੀ ਇਹ ਆਪਣੀ ਮੱਤ ਨੂੰ ਨਹੀਂ ਤਿਆਗਦੇ। ਆਮ ਐਸੇ ਕਈ ਸਿੱਖ ਤਾਂ ਕਹਿੰਦੇ ਸੁਣੇ ਹਨ ਕਿ ਪਹਿਲਾਂ ਬੰਦੇ ਦਾ ਮਨ ਸਾਫ਼ ਹੋਣਾ ਚਾਹੀਦਾ ਹੈ ਫਿਰ ਅੰਮ੍ਰਿਤ ਛਕਣਾ ਚਾਹੀਦਾ ਹੈ। ਪਿਆਰਿਓ, ਸਤਿਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਸਦਕਾ ਦਾਸ ਦਾ ਤਜ਼ਰਬਾ ਹੈ ਕਿ ਜਦੋਂ ਕੋਈ ਸਿੱਖ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ, ਗੁਰੂ ਦਾ ਸਿੰਘ ਸਜਦਾ ਹੈ ਤਾਂ ਸਤਿਗੁਰੂ ਜੀ ਦਾ ਵੱਡਾ ਬਿਰਦ ਹੈ ਕਿ ਉਹ ਐਸੇ ਸਿੱਖ ਦਾ ਆਪਣੀ ਦਿੱਬ-ਦ੍ਰਿਸ਼ਟੀ ਸਦਕਾ ਮਨ ਸਾਫ਼ ਕਰ ਕੇ ਉਸ ਨੂੰ ਆਪਣਾ ਪਿਆਰਾ ਪੁੱਤ ਬਣਾ ਲੈਂਦੇ ਹਨ। ਪਿਆਰਿਓ, ਅੰਮ੍ਰਿਤ ਬਾਣੀ ਅਤੇ ਖੰਡੇ-ਬਾਟੇ ਦੇ ਅੰਮ੍ਰਿਤ ਵਿਚ ਇਤਨੀ ਵੱਡੀ ਤਾਕਤ ਹੈ ਕਿ ਗੁਰੂ ਜੀ ਐਸੇ ਸਿੱਖ ਦੀ ਦੁਨੀਆ ਵਿਚ ਵਿਚਰਦੇ ਸਮੇਂ ਹਰ ਥਾਂ ਲਾਜ-ਪੱਤ ਰੱਖ ਕੇ, ਉਸ ਦੀ ਸਿੱਖੀ ਓੜਕ ਤਕ ਆਪ ਹੀ ਨਿਭਾ ਲੈਂਦੇ ਹਨ।

ਸੋ ਗੁਰੂ ਕੇ ਪਿਆਰਿਓ, ਵੇਖਣ ਵਿਚ ਆਮ ਹੀ ਆਉਂਦਾ ਹੈ ਕਿ ਅਸੀਂ ਸਮੂਹ ਸਿੱਖ ਸਤਿਗੁਰਾਂ ਦੇ ਪ੍ਰਕਾਸ਼ ਗੁਰਪੁਰਬ, ਗੁਰਿਆਈ ਦਿਵਸ, ਸ਼ਹੀਦੀ ਦਿਹਾੜੇ ਜਾਂ ਹੋਰ ਸ਼ਹੀਦ-ਸਿੰਘਾਂ, ਮਹਾਂਪੁਰਸ਼ਾਂ ਅਤੇ ਸਿੱਖ ਯੋਧਿਆਂ ਦੇ ਦਿਹਾੜੇ ਵੀ ਮਨਾਈ ਜਾ ਰਹੇ ਹਾਂ, ਬਹੁਤ ਵੱਧ-ਚੜ੍ਹ ਕੇ ਪਰਵਾਰਾਂ ਸਮੇਤ ਹਰ ਤਰ੍ਹਾਂ ਦੀ ਸੇਵਾ ਕਰ ਕੇ ਹਿੱਸਾ ਵੀ ਪਾਉਂਦੇ ਹਾਂ, ਬਹੁਤ ਹੀ ਮੁਬਾਰਕ ਹੈ, ਪਰ ਦਾਸ ਸਭ ਸਿੱਖ ਸੰਗਤ ਨੂੰ ਬੇਨਤੀ ਕਰਦਾ ਹੈ ਕਿ ਜਿੱਥੇ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਹੁਤ ਹੀ ਅਦਬ-ਸਤਿਕਾਰ ਨਾਲ ਮੱਥਾ ਟੇਕ ਕੇ, ਸਤਿਗੁਰੂ ਜੀ ਦੀਆਂ ਪਿਆਰੀਆਂ ਖੁਸ਼ੀਆਂ ਲੈਂਦੇ ਹੋ, ਉੱਥੇ ਸਾਨੂੰ ਸਭ ਸਿੱਖਾਂ ਨੂੰ ਧੰਨ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਰਬੰਸਦਾਨੀ ਦੇ ਪਾਵਨ ਹੁਕਮ ਨੂੰ ਮੰਨ ਕੇ ਛੇਤੀ ਤੋਂ

ਛੇਤੀ ਪੰਜਾਂ ਪਿਆਰਿਆਂ ਪਾਸੋਂ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ, ਸਤਿਗੁਰੂ ਜੀ ਦੀ ਮਹਾਨ ਖੁਸ਼ੀ ਲੈਣੀ ਚਾਹੀਦੀ ਹੈ।

ਸਤਿਗੁਰੂ ਜੀ ਨੇ ਤਾਂ ਖੰਡੇ-ਬਾਟੇ ਦੇ ਅੰਮ੍ਰਿਤ ਸਬੰਧੀ ਰਹਿਤਨਾਮੇ ਵਿਚ ਇਨ੍ਹਾਂ ਪਾਵਨ ਬਚਨਾਂ 'ਤੇ ਮੋਹਰ ਲਾ ਦਿੱਤੀ ਹੈ ਕਿ:

*ਰਹਤ ਬਿਨਾ ਨਹਿ ਸਿੱਖ ਕਹਾਵੈ। ਰਹਤ ਬਿਨਾ ਦਰ ਚੋਟਾ ਖਾਵੈ॥*

ਸਤਿਗੁਰੂ ਜੀ ਪਾਵਨ ਬਚਨ ਕਰਦੇ ਹਨ ਕਿ ਪਿਆਰਿਓ, ਪੰਜ ਕਕਾਰਾਂ ਦੀ ਰਹਿਤ ਰੱਖਣ ਤੋਂ ਬਿਨਾਂ ਕੋਈ ਸਿੱਖ, ਆਪਣੇ ਆਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਨਹੀਂ ਅਖਵਾ ਸਕਦਾ ਅਤੇ ਸਤਿਗੁਰੂ ਜੀ ਦਾ ਹੁਕਮ ਨਾ ਮੰਨਣ ਕਰਕੇ, ਐਸਾ ਸਿੱਖ ਦੁਨੀਆ ਵਿਚ ਦਰ-ਦਰ 'ਤੇ ਚੋਟਾਂ ਹੀ ਖਾਂਦਾ ਰਹੇਗਾ:

*-ਰਹਿਣੀ ਰਹਹਿ ਸੋਈ ਸਿਖ ਮੇਰਾ, ਵਹ ਠਾਕੁਰ ਮੈਂ ਉਸ ਕਾ ਚੇਰਾ...*
*-ਪ੍ਰਿਥਮ ਰਹਤ ਯਹ ਜਾਨ, ਖੰਡੇ ਕੀ, ਪਾਹੁਲ ਛਕੇ*
*ਸੋਈ ਸਿੰਘ ਪ੍ਰਧਾਨ, ਅਵਰ ਨ ਪਾਹੁਲ ਜੋ ਲਏ।*
*-ਰਹਤ ਪਿਆਰੀ ਮੁਝ ਕੋ, ਸਿੱਖ ਪਿਆਰਾ ਨਾਹਿ॥*
*-ਖਾਲਸਾ ਮੇਰੋ ਰੂਪ ਹੈ ਖਾਸ। ਖਾਲਸੇ ਮਹਿ ਹਉ ਕਰਉ ਨਿਵਾਸ...*
*ਖਾਲਸਾ ਮੇਰੋ ਸਤਿਗੁਰ ਪੂਰਾ। ਖਾਲਸਾ ਮੇਰੇ ਸ੍ਵਜਨ ਸੂਰਾ।...*

*(ਰਹਿਤਨਾਮੇ, ਸੰਪਾ: ਪਿਆਰਾ ਸਿੰਘ ਪਦਮ)*

ਸਤਿਗੁਰੂ ਜੀ ਨੇ ਤਾਂ ਰਹਿਤ ਰੱਖਣ ਵਾਲੇ ਸਿੱਖ ਨੂੰ ਆਪਣਾ ਰੂਪ ਹੀ ਦੱਸਿਆ ਹੈ, ਅਤੇ ਇੱਥੋਂ ਤਕ ਸਤਿਗੁਰੂ ਜੀ ਨੇ ਆਪਣੇ ਖ਼ਾਲਸੇ ਨੂੰ ਵੱਡੀ ਵਡਿਆਈ ਦੇ ਕੇ ਨਿਵਾਜਿਆ ਹੈ ਕਿ ਮੈਂ ਰਹਿਤ ਰੱਖਣ ਵਾਲੇ ਖ਼ਾਲਸੇ ਨੂੰ ਆਪਣਾ ਪੂਰਾ ਗੁਰੂ ਤਕ ਸਮਝਦਾ ਹਾਂ। ਸੋ ਹੁਣ ਅਸੀਂ ਸਾਰੇ ਸਿੱਖ ਬਹੁਤ ਹੀ ਗਹੁ ਨਾਲ ਵਿਚਾਰ ਕਰੀਏ ਕਿ ਜੇ ਕਿਸੇ ਸਿੱਖ ਨੇ ਦਾਹੜੀ ਕੇਸ ਵੀ ਰੱਖੇ ਹੋਏ ਹੋਣ, ਬਾਣੀ ਵੀ ਪੜ੍ਹਦਾ ਹੋਵੇ, ਪਰ ਉਸ ਨੇ ਖੰਡੇ-ਬਾਟੇ ਦਾ ਅੰਮ੍ਰਿਤ ਨਾ ਛਕਿਆ ਹੋਵੇ ਤਾਂ ਕਿਸ ਤਰ੍ਹਾਂ ਪਤਾ ਚੱਲੇਗਾ ਕਿ ਇਹ ਸਿੱਖ ਧੰਨ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਹੈ? ਸਿੱਖੀ ਦੇ ਪੰਜਾਂ ਕਕਾਰਾਂ ਤੋਂ ਬਗੈਰ ਤਾਂ ਇਹ ਸਿਰਸੇ ਵਾਲੇ, ਭਨਿਆਰੇ ਵਾਲੇ, ਆਸ਼ੂਤੋਸ਼, ਨਿਰੰਕਾਰੀ ਜਾਂ ਹੋਰ ਬਹੁਤ ਬਣੇ ਨਕਲੀ ਗੁਰੂਆਂ ਦਾ ਸ਼ਰਧਾਲੂ ਵੀ ਹੋ ਸਕਦਾ ਹੈ। ਯਾਦ ਰੱਖੀਏ, ਸਤਿਗੁਰੂ ਜੀ ਦੇ ਸਿੱਖ ਦੀ ਅਸਲ ਨਿਸ਼ਾਨੀ ਤਾਂ ਸਿੱਖੀ ਦੇ ਪੰਜੇ ਕਕਾਰਾਂ ਤੋਂ ਹੀ ਪ੍ਰਗਟ ਹੁੰਦੀ ਹੈ।

ਕਈ ਮੁਸਲਮਾਨ, ਹਿੰਦੂ, ਈਸਾਈ ਅਤੇ ਹੋਰ ਧਰਮਾਂ ਦੇ ਪਿਆਰੇ ਵੀਰਾਂ ਨੇ ਜਦੋਂ ਗੁਰੂ ਜੀ ਦੀ ਮਹਾਨ ਕੁਰਬਾਨੀ ਨੂੰ ਪੜ੍ਹਿਆ, ਸੁਣਿਆ ਅਤੇ ਉਨ੍ਹਾਂ ਦੇ ਕੁਰਬਾਨੀ ਭਰੇ ਇਤਿਹਾਸ ਦਾ ਜਦੋਂ ਵੱਡਾ ਅਧਿਐਨ ਕੀਤਾ ਤਾਂ ਉਨ੍ਹਾਂ ਨੇ ਸਤਿਗੁਰੂ ਜੀ ਵੱਲੋਂ ਮਨੁੱਖਤਾ ਦੇ ਭਲੇ ਲਈ ਕੀਤੀਆਂ ਮਹਾਨ ਕੁਰਬਾਨੀਆਂ ਨੂੰ ਵੇਖਦੇ ਹੋਏ, ਖੰਡੇ-ਬਾਟੇ

ਦਾ ਅੰਮ੍ਰਿਤ ਛਕ ਕੇ, ਸਿੱਖੀ ਨੂੰ ਹੋਰ ਵੀ ਚਾਰ-ਚੰਨ ਲਾ ਦਿੱਤੇ, ਮੁਬਾਰਕ ਹੈ ਐਸੇ ਪਿਆਰੇ ਵੀਰਾਂ ਦਾ।

ਸੋ ਗੁਰੂ ਕੇ ਪਿਆਰਿਓ, ਦਾਸ ਦੋਵੇਂ ਹੱਥ ਜੋੜ ਕੇ ਨਿਮਰਤਾ ਸਹਿਤ ਬੇਨਤੀ ਕਰਦਾ ਹੈ ਕਿ ਜਿਸ ਨੇ ਸਿੱਖਾਂ ਦੇ ਘਰ ਵਿਚ ਜਨਮ ਲੈ ਕੇ ਦਾਹੜੀ, ਕੇਸ ਕੱਟੇ ਹੋਏ ਹਨ, ਉਹ ਸਰਬੰਸਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਪਿਆਰ ਕਰਦੇ ਹੋਏ ਅਤੇ ਉਨ੍ਹਾਂ ਦੇ ਪਾਵਨ ਹੁਕਮਨਾਮੇ ਨੂੰ ਮੰਨਦੇ ਹੋਏ, ਅੱਜ ਤੋਂ ਸਦਾ-ਸਦਾ ਲਈ ਦਾਹੜੀ, ਕੇਸਾਂ ਨੂੰ ਕੱਟਣਾ ਬੰਦ ਕਰ ਦੇਣ, ਕਿਉਂਕਿ 'ਕੇਸ ਗੁਰੂ ਕੀ ਮੋਹਰ' ਹਨ ਅਤੇ ਜਿਹੜੇ ਸਿੱਖ ਸ਼ਰਾਬ ਜਾਂ ਹੋਰ ਕੋਈ ਨਸ਼ਾ ਕਰ ਕੇ ਆਪਣਾ ਜੀਵਨ ਬਰਬਾਦ ਕਰ ਰਹੇ ਹਨ, ਉਹ ਸਿੱਖ ਗੁਰੂ ਜੀ ਦਾ ਹੁਕਮ ਮੰਨ ਕੇ ਅੱਜ ਤੋਂ ਨਸ਼ਾ ਜ਼ਰੂਰ ਹੀ ਛੱਡ ਦੇਣ ਅਤੇ ਜਿਹੜੇ ਸਿੱਖਾਂ ਨੇ ਗੁਰੂ ਜੀ ਦੀ ਕਿਰਪਾ ਦੁਆਰਾ ਕੇਸ-ਦਾਹੜੀ ਰੱਖੇ ਹੋਏ ਹਨ ਪਰ ਹਾਲੇ ਤਕ ਉਹ ਪੂਰੇ ਗੁਰੂ ਜੀ ਦੇ ਸਿੱਖ ਨਹੀਂ ਬਣੇ ਭਾਵ ਕਿ ਖੰਡੇ-ਬਾਟੇ ਦਾ ਅੰਮ੍ਰਿਤ ਨਹੀਂ ਛਕਿਆ, ਉਹ ਸਿੱਖ ਅੱਜ ਹੀ ਗੁਰੂ ਜੀ ਦੇ ਪਾਵਨ ਚਰਨਾਂ ਵਿਚ ਜਾ ਕੇ ਅਰਦਾਸ ਕਰਨ ਕਿ ਸਤਿਗੁਰੂ ਜੀ, ਸਾਡੇ ਕੋਲੋਂ ਅੱਜ ਤੋਂ ਪਹਿਲਾਂ ਬਹੁਤ ਵੱਡੀ ਭੁੱਲ ਹੁੰਦੀ ਰਹੀ ਹੈ, ਅੱਜ ਅਸੀਂ ਆਪਣੀ ਇਸ ਵੱਡੀ ਭੁੱਲ ਦੀ ਤੁਹਾਡੇ ਕੋਲੋਂ ਮੁਆਫੀ ਮੰਗਦੇ ਹੋਏ ਅਰਦਾਸ ਕਰਦੇ ਹਾਂ ਕਿ ਸਤਿਗੁਰੂ ਜੀ, ਅਸੀਂ ਤੁਹਾਡੇ ਪਾਵਨ ਹੁਕਮਨਾਮੇ ਨੂੰ ਮੰਨਦੇ ਹੋਏ ਇਸ ਮਹੀਨੇ ਜਾਂ ਇਤਨੇ ਦਿਨਾਂ ਤਕ ਜਾਂ ਛੇਤੀ ਤੋਂ ਛੇਤੀ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ ਪਰਵਾਰ ਸਮੇਤ ਤੁਹਾਡੇ ਸਿੰਘ ਅਤੇ ਸਿੰਘਣੀਆਂ ਸੱਜ ਜਾਵਾਂਗੇ ਅਤੇ ਹਰ ਰੋਜ਼ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੁਰਬਾਣੀ ਦਾ ਜਾਪ ਕਰਦੇ ਹੋਏ, ਵਾਹਿਗੁਰੂ ਜੀ ਦਾ ਸਿਮਰਨ ਸਦਾ ਕਰਦੇ ਹੀ ਰਿਹਾ ਕਰਾਂਗੇ।

ਇੱਥੇ ਇਹ ਵੀ ਬਹੁਤ ਹੀ ਜ਼ਰੂਰੀ ਬੇਨਤੀ ਕੀਤੀ ਜਾਂਦੀ ਹੈ ਕਿ ਜਿਹੜੇ ਮੇਰੇ ਭਾਗਾਂ ਵਾਲੇ ਵੀਰ, ਭੈਣਾਂ ਜਾਂ ਬੱਚਿਆਂ ਨੇ ਪਹਿਲਾਂ ਤੋਂ ਹੀ ਖੰਡੇ-ਬਾਟੇ ਦਾ ਅੰਮ੍ਰਿਤ ਛਕਿਆ ਹੋਇਆ ਹੈ ਅਤੇ ਸਤਿਗੁਰੂ ਜੀ ਦੀ ਪਾਵਨ ਗੁਰਬਾਣੀ ਦਾ ਜਾਪ ਅਤੇ ਵਾਹਿਗੁਰੂ ਜੀ ਦਾ ਸਿਮਰਨ ਬਹੁਤ ਹੀ ਪਿਆਰ ਨਾਲ ਕਰ ਰਹੇ ਹਨ, ਉਸ ਹਰ ਮੇਰੇ ਵੀਰ-ਭੈਣ ਜਾਂ ਬੱਚੇ ਨੂੰ ਆਪਣੀ ਜ਼ਿੰਦਗੀ ਵਿਚ ਆਪਣੇ ਵਰਗੇ ਹੋਰ ੧੦ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ, ਗੁਰੂ ਜੀ ਦੀ ਹੋਰ ਵੀ ਵੱਡੀ ਖੁਸ਼ੀ ਪ੍ਰਾਪਤ ਕਰਨੀ ਚਾਹੀਦੀ ਹੈ। ਪਿਆਰਿਓ, ਇਹ ਬਚਨ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਆਮ ਹੀ ਆਪਣੇ ਮੁਖ਼ ਵਿੱਚੋਂ ਬੋਲਦੇ ਹੁੰਦੇ ਸਨ। ਪਿਆਰਿਓ, ਜ਼ਰਾ ਈਸਾਈ ਧਰਮ ਵੱਲ ਝਾਤ ਮਾਰ ਕੇ ਵੇਖੀਏ, ਉਹ ਜਦੋਂ ਕਿਸੇ ਵੀ ਮਨੁੱਖ ਨੂੰ ਘਰ-ਘਰ ਜਾ ਕੇ ਆਪਣੇ ਈਸਾਈ ਧਰਮ ਵਿਚ ਜੋੜਦੇ ਹੋਏ, ਉਸ ਨੂੰ ਈਸਾਈ ਬਣਾ ਕੇ ਆਪਣੇ ਇਸ਼ਟ ਨਾਲ ਜੋੜਦੇ ਹਨ ਤਾਂ ਉਸ ਈਸਾਈ ਬਣੇ ਮਨੁੱਖ ਨੂੰ ਅਗਾਂਹ ਹੋਰ ੧੦ ਈਸਾਈ ਬਣਾਉਣ ਦੀ ਪ੍ਰੇਰਨਾ ਦੇ ਕੇ ਅਤੇ ਆਪਣੇ ਵੱਲੋਂ ਈਸਾਈ ਧਰਮ ਦੀਆਂ ਭੇਟਾ ਰਹਿਤ ਲਿਖਤਾਂ ਦੇ ਕੇ ਆਪਣੇ

ਧਰਮ ਦੀ ਹੋਰ ਵੀ ਸੋਭਾ ਬਣਾ ਦਿੰਦੇ ਹਨ, ਇਸੇ ਅਗਾਂਹਵਧੂ ਸੋਚ ਸਦਕਾ ਹੀ ਉਹ ਅੱਜ ਆਪਣੇ ਧਰਮ ਨੂੰ ਸਾਰੀ ਦੁਨੀਆ ਵਿਚ ਫੈਲਾ ਚੁੱਕੇ ਹਨ।

ਸੋ ਮੇਰੇ ਪਿਆਰੇ ਵੀਰੋ ਅਤੇ ਭੈਣੋ, ਸਿੱਖੀ ਪ੍ਰਚਾਰ ਦਾ ਕੰਮ ਸਿਰਫ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੱਖ ਜਥੇਬੰਦੀਆਂ, ਟਕਸਾਲਾਂ ਜਾਂ ਹੋਰ ਰਾਗੀਆਂ, ਢਾਡੀਆਂ, ਕਥਾਵਾਚਕਾਂ, ਲਿਖਾਰੀਆਂ ਅਤੇ ਪ੍ਰਚਾਰਕਾਂ ਦਾ ਹੀ ਨਹੀਂ ਹੈ, ਸਗੋਂ ਸਾਨੂੰ ਹਰ ਸਿੱਖ ਨੂੰ ਧੰਨ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਲਾਈ ਹੋਈ ਸਿੱਖੀ ਦੀ ਫੁਲਵਾੜੀ ਵਿੱਚੋਂ ਹੋਰ ਵੱਡਾ ਵਾਧਾ ਕਰ ਕੇ, ਗੁਰੂ ਜੀ ਦੀ ਮਹਾਨ ਖੁਸ਼ੀ ਪ੍ਰਾਪਤ ਕਰਨੀ ਚਾਹੀਦੀ ਹੈ।

ਪਿਆਰਿਓ, ਇੱਥੇ ਇਹ ਲਿਖਣਾ ਵੀ ਅਤਿ ਜ਼ਰੂਰੀ ਹੈ ਕਿ ਅੱਜ ਸੰਸਾਰ ਦੇ ਬਹੁਤ ਹੀ ਗੁਰੂ-ਘਰਾਂ ਵਿਚ ਵੇਖੀਦਾ ਹੈ ਕਿ ਹਰ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਨੂੰ ਚਲਾਉਣ ਲਈ ਹਰ ਗੁਰੂ-ਘਰ ਵਿਚ ਸਿਆਣੇ ਸਿੱਖਾਂ ਦੀਆਂ ਪ੍ਰਬੰਧਕ ਕਮੇਟੀਆਂ ਬਣੀਆਂ ਹੋਈਆਂ ਹਨ ਪਰ ਆਮ ਹੀ ਵੇਖਣ ਵਿਚ ਆਉਂਦਾ ਹੈ ਕਈ ਗੁਰੂ-ਘਰਾਂ ਵਿਚ ਪ੍ਰਧਾਨ ਜਾਂ ਹੋਰ ਕੁਝ ਅਹੁਦੇਦਾਰਾਂ ਨੇ ਅਜੇ ਤਕ ਖੰਡੇ-ਬਾਟੇ ਦਾ ਅੰਮ੍ਰਿਤ ਨਹੀਂ ਛਕਿਆ ਹੁੰਦਾ। ਦਾਸ ਨਿਮਰਤਾ ਸਹਿਤ ਦੋਵੇਂ ਹੱਥ ਜੋੜ ਕੇ ਬੇਨਤੀ ਕਰਦਾ ਹੈ ਕਿ ਪਿਆਰਿਓ, ਤੁਸੀਂ ਬਹੁਤ ਹੀ ਭਾਗਾਂ ਵਾਲੇ ਹੋ ਜੋ ਗੁਰੂ-ਘਰ ਦੇ ਯੋਗ ਪ੍ਰਬੰਧ ਨੂੰ ਬਹੁਤ ਹੀ ਸੁਚਾਰੂ ਢੰਗ ਨਾਲ ਚਲਾ ਕੇ, ਗੁਰੂ ਜੀ ਦੀਆਂ ਵੱਡੀਆਂ ਖੁਸ਼ੀਆਂ ਲੈ ਰਹੇ ਹੋ ਪਰ ਗੁਰੂ-ਘਰ ਦੇ ਜਿਨ੍ਹਾਂ ਖ਼ਾਸਕਰ ਅਹੁਦੇਦਾਰਾਂ ਵੀਰਾਂ ਨੇ ਅਜੇ ਤਕ ਪੰਜਾਂ ਪਿਆਰਿਆਂ ਪਾਸੋਂ ਖੰਡੇ-ਬਾਟੇ ਦਾ ਅੰਮ੍ਰਿਤ ਨਹੀਂ ਛਕਿਆ, ਉਹ ਵੀਰ ਸਭ ਕਿੰਤੂ-ਪ੍ਰੰਤੂ ਛੱਡ ਕੇ ਧੰਨ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਹੁਕਮਨਾਮੇ ਨੂੰ ਮੰਨਦੇ ਹੋਏ ਖੰਡੇ-ਬਾਟੇ ਦਾ ਅੰਮ੍ਰਿਤ ਛਕ ਕੇ, ਮਹਾਨ ਸਤਿਗੁਰੂ ਜੀ ਦੀਆਂ ਮਹਾਨ ਖੁਸ਼ੀਆਂ ਜ਼ਰੂਰ ਹੀ ਪ੍ਰਾਪਤ ਕਰਨ ਕਿਉਂਕਿ ਖੰਡੇ-ਬਾਟੇ ਦੇ ਅੰਮ੍ਰਿਤ ਵਿੱਚੋਂ ਹੀ ਗੁਰੂ ਜੀ ਦੀ ਸਿੱਖੀ ਦੀ ਅਸਲ ਝਲਕ ਵੱਜ ਰਹੀ ਹੁੰਦੀ ਹੈ। ■

## ਸਿੱਖ ਰੈਫ਼ਰੈਂਸ ਲਾਇਬ੍ਰੇਰੀ

ਸਮੂਹ ਜਗਤ ਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਜਿਸ ਸੱਜਣ ਪਾਸ ਕੋਈ ਵੀ ਦੁਰਲੱਭ ਇਤਿਹਾਸਿਕ ਪੁਸਤਕ/ਹੱਥ-ਲਿਖਤ ਗ੍ਰੰਥ/ਪੋਥੀ ਜਾਂ ਕੋਈ ਹੋਰ ਇਤਿਹਾਸਿਕ ਵਸਤੂ ਹੋਵੇ, ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਭੇਟਾ-ਰਹਿਤ ਜਾਂ ਭੇਟਾ-ਸਹਿਤ ਦੇਣ ਲਈ ਸੰਪਰਕ ਕਰਨ ਜੀ।

# ਜੋਸ਼ੀਮੱਠ ਦਾ ਗੁਰਦੁਆਰਾ ਕਿਵੇਂ ਬਣਿਆ?

*-ਡਾ. ਪਰਮਵੀਰ ਸਿੰਘ**

ਜੋਸ਼ੀਮੱਠ ਭਾਰਤ ਦਾ ਇਕ ਪੁਰਾਤਨ ਨਗਰ ਹੈ ਜਿਹੜਾ ਕਿ ਸ੍ਰੀ ਹੇਮਕੁੰਟ ਸਾਹਿਬ ਦੀ ਯਾਤਰਾ ਕਰਨ ਵਾਲੇ ਸਿੱਖ ਸ਼ਰਧਾਲੂਆਂ ਲਈ ਅਹਿਮ ਪੜਾਅ ਹੈ। ਇਸ ਨਗਰ ਵਿਖੇ ਹਿੰਦੂ ਧਰਮ ਦੇ ਪੁਰਾਤਨ ਮੰਦਰ ਵੀ ਮੌਜੂਦ ਹਨ ਜਿਨ੍ਹਾਂ ਵਿੱਚੋਂ ਇਕ ਭਗਵਾਨ ਨਰਸਿੰਹ ਅਤੇ ਦੂਜਾ ਆਦਿ ਸ਼ੰਕਰਾਚਾਰੀਆ ਨਾਲ ਸੰਬੰਧਿਤ ਹੈ। ਬਦਰੀਨਾਥ ਅਤੇ ਸ੍ਰੀ ਹੇਮਕੁੰਟ ਸਾਹਿਬ ਨੂੰ ਜਾਣ ਵਾਲੇ ਰਸਤੇ 'ਤੇ ਮੌਜੂਦ ਇਹ ਨਗਰ ਇਕ ਪੜਾਅ ਵਜੋਂ ਸਾਹਮਣੇ ਆਉਂਦਾ ਹੈ ਜਿੱਥੇ ਸਿੱਖ ਅਤੇ ਹਿੰਦੂ ਧਰਮ ਦੇ ਸ਼ਰਧਾਲੂ ਯਾਤਰੀ ਨਿਵਾਸ ਕਰਦੇ ਹਨ।

ਸਿੱਖ ਧਰਮ ਨਾਲ ਸੰਬੰਧਿਤ ਇੱਥੇ ਕੋਈ ਇਤਿਹਾਸਿਕ ਅਸਥਾਨ ਮੌਜੂਦ ਨਹੀਂ ਹੈ ਬਲਕਿ ਸ਼ਰਧਾਲੂਆਂ ਨੂੰ ਸਹੂਲਤ ਪ੍ਰਦਾਨ ਕਰਨ ਲਈ ਇੱਥੇ ਇਕ ਗੁਰਧਾਮ ਦੀ ਉਸਾਰੀ ਕੀਤੀ ਗਈ ਸੀ ਜਿਸ ਨੂੰ ਪਹਿਲਾਂ 'ਦੁਸ਼ਟ ਦਮਨ ਧਾਮ' ਕਿਹਾ ਜਾਂਦਾ ਸੀ ਪਰ ਮੌਜੂਦਾ ਸਮੇਂ ਵਿਚ ਇਹ 'ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ, ਜੋਸ਼ੀਮੱਠ' ਦੇ ਨਾਂ ਨਾਲ ਪ੍ਰਸਿੱਧ ਹੈ। ਇਸ ਅਸਥਾਨ ਤੋਂ ਅੱਗੇ ਸ੍ਰੀ ਹੇਮਕੁੰਟ ਸਾਹਿਬ ਜਾਣ ਲਈ ਸ੍ਰੀ ਗੋਬਿੰਦ ਘਾਟ ਅਹਿਮ ਪੜਾਅ ਹੈ। ਜੋਸ਼ੀਮੱਠ ਤੋਂ ਅੱਗੇ ਇਹ ਅਸਥਾਨ ੧੯-੨੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ ਪਰ ਇਸ ਤੋਂ ਪਹਿਲਾਂ ਰਿਸ਼ੀਕੇਸ਼ ਤੋਂ ਬਾਅਦ ਸ੍ਰੀਨਗਰ ਹੀ ਇਕ ਅਜਿਹਾ ਅਸਥਾਨ ਹੈ ਜਿੱਥੇ ਸੰਗਤ ਲਈ ਲੰਗਰ ਅਤੇ ਨਿਵਾਸ ਦੀ ਸਹੂਲਤ ਮੌਜੂਦ ਸੀ। ਸ੍ਰੀਨਗਰ ਦੇ ਗੁਰਦੁਆਰਾ ਸਾਹਿਬ ਤੋਂ ਜੋਸ਼ੀਮੱਠ ਦੀ ਦੂਰੀ ਲਗਪਗ ੧੫੦ ਕਿਲੋਮੀਟਰ ਹੈ। ਪ੍ਰਸ਼ਨ ਪੈਦਾ ਹੁੰਦਾ ਹੈ ਕਿ ਸ਼ਰਧਾਲੂਆਂ ਲਈ ਗੁਰਦੁਆਰਾ ਗੋਬਿੰਦ ਘਾਟ ਵਿਖੇ ਇਕ ਪੜਾਅ ਮੌਜੂਦ ਸੀ ਤਾਂ ਇਸ ਤੋਂ ਥੋੜ੍ਹੀ ਦੂਰ ਪਹਿਲਾਂ ਹੀ ਇਸ ਨਗਰ ਵਿਖੇ ਗੁਰਦੁਆਰਾ ਸਾਹਿਬ ਸਥਾਪਿਤ ਕਰਨ ਦੀ ਕੀ ਲੋੜ ਪੈ ਗਈ ਸੀ ਜਾਂ ਰਸਤੇ ਵਿਚ ਕਿਸੇ ਹੋਰ ਅਸਥਾਨ 'ਤੇ ਗੁਰਦੁਆਰਾ ਸਾਹਿਬ ਦੀ ਸਥਾਪਨਾ ਕਿਉਂ ਨਹੀਂ ਕੀਤੀ ਗਈ? ਪੁਰਾਤਨ ਗਜ਼ਟੀਅਰਾਂ ਅਤੇ ਹੋਰਨਾਂ ਦਸਤਾਵੇਜ਼ਾਂ ਤੋਂ ਜਾਣਕਾਰੀ ਮਿਲਦੀ ਹੈ ਕਿ ਉੱਤਰਾਖੰਡ ਦੀਆਂ ਚੋਟੀਆਂ 'ਤੇ ਸਥਿਤ ਧਾਰਮਿਕ ਅਸਥਾਨਾਂ ਦੀ ਯਾਤਰਾ ਕਰਨ ਲਈ ਜਿਹੜੇ ਮਾਰਗ ਮੌਜੂਦਾ ਸਮੇਂ ਵਿਚ ਨਜ਼ਰ ਆ ਰਹੇ ਹਨ, ਪੁਰਾਤਨ ਸਮੇਂ ਵਿਚ ਉਹ ਮੌਜੂਦ ਨਹੀਂ ਸਨ। ਰਿਸ਼ੀਕੇਸ਼ ਤੋਂ ਬਾਅਦ ਸ੍ਰੀਨਗਰ ਤਕ ਤਾਂ ਮੋਟਰ ਆ ਜਾਂਦੀ ਸੀ ਪਰ ਇਸ ਤੋਂ ਥੋੜ੍ਹਾ ਅੱਗੇ ਜਾ ਕੇ ਪੈਦਲ ਯਾਤਰਾ ਅਰੰਭ ਹੋ ਜਾਂਦੀ ਸੀ। ਲੰਮੀ ਪੈਦਲ ਯਾਤਰਾ ਕਾਰਨ ਸ੍ਰੀ ਹੇਮਕੁੰਟ ਸਾਹਿਬ ਦਾ ਸਫ਼ਰ ਵੀ ਡੇਢ-ਦੋ ਮਹੀਨੇ ਵਿਚ ਤੈਅ ਹੁੰਦਾ ਸੀ। ਫਿਰ ਹੌਲੀ-ਹੌਲੀ ਸੜਕ ਅੱਗੇ ਵੱਧਦੀ ਗਈ ਅਤੇ ਸੜਕ ਦਾ ਸਫ਼ਰ ਸੁਖਾਲਾ ਹੁੰਦਾ ਗਿਆ।

** ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ.੯੮੭੨੦-੭੪੩੨੨*

੧੯੫੦ ਈ. ਦੇ ਦੌਰਾਨ ਸੜਕ ਚਮੋਲੀ ਤਕ ਜਾਂਦੀ ਸੀ ਪਰ ੧੯੫੫ ਈ. ਤਕ ਜਦੋਂ ਜੋਸ਼ੀਮੱਠ ਤਕ ਸੜਕ ਬਣ ਗਈ ਤਾਂ ਇਹ ਇਕ ਪ੍ਰਮੁੱਖ ਟਿਕਾਣੇ ਵੱਜੋਂ ਵਿਕਸਿਤ ਹੋਣ ਲੱਗਾ। ਇਸ ਦਾ ਦੂਜਾ ਵੱਡਾ ਕਾਰਨ ਇਹ ਸੀ ਕਿ ਇਸ ਸਮੇਂ ਤਕ ਸ੍ਰੀ ਗੋਬਿੰਦ ਘਾਟ ਪੂਰੀ ਤਰ੍ਹਾਂ ਨਾਲ ਆਬਾਦ ਨਹੀਂ ਹੋਇਆ ਸੀ ਅਤੇ ਜੋਸ਼ੀਮੱਠ ਤੋਂ ਅੱਗੇ ਜਾਣ ਵਾਲਿਆਂ ਲਈ ਇਹੀ ਇਕ ਨਗਰ ਸੀ ਜਿੱਥੋਂ ਲੋੜ ਦੀ ਹਰ ਇਕ ਵਸਤੂ ਨਾਲ ਲਿਜਾਣੀ ਪੈਂਦੀ ਸੀ। ਬਦਰੀਨਾਥ ਜਾਣ ਵਾਲੇ ਸ਼ਰਧਾਲੂਆਂ ਦੀ ਗਿਣਤੀ ਵਧੇਰੇ ਸੀ ਜਿਸ ਕਰਕੇ ਜੋਸ਼ੀਮੱਠ ਇਕ ਮਹੱਤਵਪੂਰਨ ਪੜਾਅ ਵਜੋਂ ਵਿਕਸਿਤ ਹੋਣ ਲੱਗਾ ਸੀ। ਇੱਥੇ ਦਿਨੋ-ਦਿਨ ਬਜ਼ਾਰ ਵੱਡਾ ਹੁੰਦਾ ਜਾ ਰਿਹਾ ਸੀ ਜਿਹੜਾ ਕਿ ਇਸ ਨਗਰ ਦੀ ਰੌਣਕ ਵਿਚ ਚੋਖਾ ਵਾਧਾ ਕਰ ਰਿਹਾ ਸੀ।

ਸ੍ਰੀ ਹੇਮਕੁੰਟ ਸਾਹਿਬ ਜਾਣ ਵਾਲੇ ਸ਼ਰਧਾਲੂ ਬੱਸਾਂ ਤਕ ਇਸ ਨਗਰ ਵਿਖੇ ਆ ਜਾਂਦੇ ਸਨ ਅਤੇ ਲੋੜੀਂਦੀਆਂ ਵਸਤਾਂ ਖਰੀਦ ਕੇ ਅੱਗੇ ਜਾਂਦੇ ਸਨ ਕਿਉਂਕਿ ਇਸ ਤੋਂ ਅੱਗੇ ਕੁਝ ਵੀ ਮਿਲਣਾ ਸੰਭਵ ਨਹੀਂ ਸੀ ਅਤੇ ਜੇਕਰ ਕੁਝ ਮਿਲਦਾ ਵੀ ਸੀ ਤਾਂ ਉਸ ਦੀ ਕੀਮਤ ਬਹੁਤ ਜ਼ਿਆਦਾ ਹੁੰਦੀ ਸੀ। ਯਾਤਰਾ ਲਈ ਆਉਣ ਵਾਲੇ ਜਥੇ ਰਿਸ਼ੀਕੇਸ਼ ਤੋਂ ਹੀ ਲੋੜੀਂਦਾ ਸਾਮਾਨ ਨਾਲ ਲੈ ਕੇ ਆਉਂਦੇ ਸਨ ਤਾਂ ਕਿ ਰਾਹ ਵਿੱਚੋਂ ਘੱਟ ਤੋਂ ਘੱਟ ਸਾਮਾਨ ਖਰੀਦਣ ਦੀ ਲੋੜ ਪਵੇ। ਗੁਰਦੁਆਰਾ ਸਾਹਿਬਾਨ ਵਿਖੇ ਵੀ ਸੀਮਿਤ ਸਾਧਨ, ਮਾਇਆ ਅਤੇ ਨਿਵਾਸ ਦੇ ਪ੍ਰਬੰਧ ਸਨ। ਇਸ ਲਈ ਯਾਤਰੂ ਜਥਿਆਂ ਨੂੰ ਵੀ ਇਹ ਬੇਨਤੀ ਕੀਤੀ ਜਾਂਦੀ ਸੀ ਕਿ ਇਕ ਜਥੇ ਵਿਚ ਸ਼ਰਧਾਲੂਆਂ ਦੀ ਗਿਣਤੀ ੨੫-੩੦ ਤੋਂ ਵਧੇਰੇ ਨਾ ਹੋਵੇ ਅਤੇ ਇਹ ਪ੍ਰਬੰਧ ਰਿਸ਼ੀਕੇਸ਼ ਵਿਖੇ ਹੀ ਕਰ ਲਏ ਜਾਣ ਤਾਂ ਕਿ ਵਧੇਰੇ ਗਿਣਤੀ ਵਿਚ ਸ੍ਰੀ ਹੇਮਕੁੰਟ ਸਾਹਿਬ ਦੇ ਦਰਸ਼ਨ ਕਰਨ ਲਈ ਆਉਣ ਵਾਲੇ ਵੱਡੇ ਜਥਿਆਂ ਨੂੰ ਛੋਟੇ-ਛੋਟੇ ਜਥਿਆਂ ਦੇ ਰੂਪ ਵਿਚ ਅੱਗੇ ਤੋਰਿਆ ਜਾਵੇ ਅਤੇ ਇਹ ਯਾਤਰਾ ਨਿਰਵਿਘਨ ਅਤੇ ਨਿਰੰਤਰ ਚੱਲਦੀ ਰਹੇ।

ਜੋਸ਼ੀਮੱਠ ਤਕ ਸੜਕ ਬਣ ਜਾਣ ਕਰਕੇ ਸਿੱਖ ਸ਼ਰਧਾਲੂਆਂ ਨੂੰ ਨਾਲ ਲੈ ਕੇ ਆਉਣ ਵਾਲੇ ਜਥੇਦਾਰ ਇਹ ਸੋਚਣ ਲੱਗੇ ਸਨ ਕਿ ਇਸ ਨਗਰ ਵਿਖੇ ਵੀ ਇਕ ਅਜਿਹੇ ਗੁਰਧਾਮ ਦੀ ਲੋੜ ਹੈ ਜਿੱਥੇ ਸ਼ਰਧਾਲੂਆਂ ਲਈ ਲੰਗਰ ਅਤੇ ਨਿਵਾਸ ਦੀ ਸੁਵਿਧਾ ਦਾ ਪ੍ਰਬੰਧ ਹੋ ਸਕੇ। ਇਸ ਕਾਰਜ ਲਈ ਯਾਤਰੂ ਜਥੇ ਲੈ ਕੇ ਆਉਣ ਵਾਲੇ ਆਗੂਆਂ ਨੇ ਯਤਨ ਕਰਨਾ ਅਰੰਭ ਕਰ ਦਿੱਤਾ ਸੀ। 'ਖ਼ਾਲਸਾ ਸਮਾਚਾਰ' ਦੀਆਂ ਖ਼ਬਰਾਂ ਦੱਸਦੀਆਂ ਹਨ ਕਿ ੧੯ ਸਤੰਬਰ, ੧੯੫੯ ਈ. ਨੂੰ ਜਥੇਦਾਰ ਸ. ਸਮਸ਼ੇਰ ਸਿੰਘ ਕਾਨਪੁਰ ਨੇ ਸੰਤ ਠੰਡੀ ਸਿੰਘ ਅਤੇ ਸੰਤ ਬਲਵੰਤ ਸਿੰਘ ਨਾਲ ਜੋਸ਼ੀਮੱਠ ਵਿਖੇ ਗੁਰਦੁਆਰਾ ਸਥਾਪਿਤ ਕਰਨ 'ਤੇ ਵਿਚਾਰ ਕੀਤੀ ਤੇ ਸਰਬ-ਸੰਮਤੀ ਨਾਲ ਇਸ ਅਹਿਮ ਜਗ੍ਹਾ 'ਤੇ ਗੁਰਦੁਆਰਾ ਸਥਾਪਿਤ ਕਰਨ ਦਾ ਮਤਾ ਪਾਸ ਕਰ ਕੇ ਸਾਰੀ ਸੰਗਤ ਨੂੰ ਇਹ ਖੁਸ਼ੀ ਭਰੀ ਖ਼ਬਰ ਸੁਣਾਈ ਗਈ ਜਿਸ 'ਤੇ ਸ੍ਰੀ ਹੇਮਕੁੰਟ ਸਾਹਿਬ ਜਥੇ ਨਾਲ ਗਏ ਯਾਤਰੂਆਂ ਨੇ ਮਾਇਆ ਅਰਦਾਸ ਕਰਵਾਈ। ੩੧ ਸੱਜਣਾਂ ਵੱਲੋਂ ਕਰਵਾਈ ਅਰਦਾਸ ਨਾਲ ੮੪੪੫ ਰੁਪਏ ਇਕੱਠੇ ਹੋਏ ਜਿਸ ਵਿੱਚੋਂ ੪੦੦੦ ਰੁਪਏ ਦੀ ੧੭੦੦ ਗਜ਼ ਜ਼ਮੀਨ ਖਰੀਦ ਕੇ ਰਜਿਸਟਰੀ ਕਰਵਾ ਲਈ ਗਈ।

ਜ਼ਮੀਨ ਦੀ ਰਜਿਸਟਰੀ ਹੋਣ ਉਪਰੰਤ ਸਭ ਨੂੰ ਇਹ ਆਸ ਬੱਝ ਗਈ ਸੀ ਕਿ ਅਗਲੇ ਸਾਲ ਤਕ ਇਸ ਅਸਥਾਨ 'ਤੇ ਯਾਤਰੂਆਂ ਦੇ ਨਿਵਾਸ ਅਤੇ ਲੰਗਰ ਦਾ ਸੁਖੈਨ ਪ੍ਰਬੰਧ ਹੋ ਸਕੇਗਾ। ਇਸ ਸਮੇਂ ਤਕ ਕਾਨਪੁਰ ਅਤੇ ਸ੍ਰੀ ਅੰਮ੍ਰਿਤਸਰ ਤੋਂ ਹੀ ਯਾਤਰਾ ਲਈ ਪ੍ਰਮੁੱਖ ਜਥੇ ਆਉਂਦੇ ਸਨ ਅਤੇ ਚੀਫ਼ ਖ਼ਾਲਸਾ ਦੀਵਾਨ ਅਤੇ ਸ੍ਰੀ ਹੇਮਕੁੰਟ ਸਾਹਿਬ ਟਰੱਸਟ ਇਸ ਕਾਰਜ ਲਈ ਯਤਨਸ਼ੀਲ ਸਨ। ਪ੍ਰਬੰਧਕਾਂ ਲਈ ਇਸ ਨਗਰ ਵਿਖੇ ਗੁਰਦੁਆਰਾ ਸਾਹਿਬ ਦੀ ਸਥਾਪਨਾ ਇਕ ਵੱਡਾ ਕਾਰਜ ਸੀ ਕਿਉਕਿ ਇਸ ਦੀ ਉਸਾਰੀ ਨੂੰ ਕੇਵਲ ਸ਼ਰਧਾਲੂਆਂ ਲਈ ਹੀ ਸੁਵਿਧਾਵਾਂ ਪ੍ਰਦਾਨ ਕਰਨ ਦਾ ਅਸਥਾਨ ਹੀ ਨਹੀਂ ਸਮਝਿਆ ਜਾ ਰਿਹਾ ਸੀ ਬਲਕਿ ਇਸ ਗੁਰਧਾਮ ਤੋਂ ਸ੍ਰੀ ਹੇਮਕੁੰਟ ਸਾਹਿਬ ਦੇ ਅਗਲੇ ਪੜਾਵਾਂ ਲਈ ਸਹੂਲਤਾਂ ਪ੍ਰਦਾਨ ਕਰਨ ਹਿਤ ਠਾਹਰ ਦਾ ਕੰਮ ਵੀ ਲਿਆ ਜਾਣਾ ਸੀ।

੧੯੬੨ ਈ. ਵਿਚ ਇਸ ਨਗਰ ਵਿਖੇ ਇਕ ਸੁੰਦਰ ਗੁਰਧਾਮ ਦੀ ਉਸਾਰੀ ਕਰ ਕੇ ਉਸ ਦਾ ਨਾਂ 'ਗੁਰਦੁਆਰਾ ਦੁਸ਼ਟ ਦਮਨ' ਰੱਖਿਆ ਗਿਆ। ਸੰਤ ਠੰਡੀ ਸਿੰਘ ਨੇ ਸੰਗਤ ਦੇ ਸਹਿਯੋਗ ਨਾਲ ਇਸ ਗੁਰਧਾਮ ਦੀ ਉਸਾਰੀ ਵਿਚ ਮਹੱਤਵਪੂਰਨ ਭੂਮਿਕਾ ਨਿਭਾਈ ਸੀ। ਇਸ ਗੁਰਧਾਮ ਦੀ ਉਸਾਰੀ ਨਾਲ ਸ੍ਰੀ ਹੇਮਕੁੰਟ ਸਾਹਿਬ ਦੇ ਦਰਸ਼ਨ ਕਰਨ ਲਈ ਜਾਣ ਵਾਲੀ ਸੰਗਤ ਲਈ ਲੰਗਰ ਅਤੇ ਰਿਹਾਇਸ਼ ਦਾ ਸੁਖਦ ਪ੍ਰਬੰਧ ਸੰਭਵ ਹੋ ਸਕਿਆ ਸੀ। ਇਸ ਸਾਲ ਜਦੋਂ ਯਾਤਰਾ ਸੰਪੂਰਨ ਹੋਈ ਤਾਂ ਇਸ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਨੈਸ਼ਨਲ ਡਿਫੈਂਸ ਦੀ ਯੋਜਨਾ ਅਧੀਨ ਸਰਕਾਰ ਨੇ ਆਪਣੇ ਹੱਥ ਵਿਚ ਲੈ ਲਿਆ ਸੀ ਜਿਸ ਤੋਂ ਇਹ ਅਧਿਕਾਰ ਵਾਪਸ ਲੈਣ ਲਈ ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਦੀ ਮੈਨੇਜਮੈਂਟ ਕਮੇਟੀ ਨੇ ਯਤਨ ਅਰੰਭ ਕਰ ਦਿੱਤੇ ਸਨ। ੧੯੬੩ ਈ. ਵਿਚ ਹੋਈ ਇਕ ਮੀਟਿੰਗ ਵਿਚ ਕਮੇਟੀ ਨੇ ਸਰਕਾਰ ਤੋਂ ਗੁਰਦੁਆਰਾ ਸਾਹਿਬ ਵਾਪਸ ਲੈਣ 'ਤੇ ਵਿਚਾਰ ਕਰਦੇ ਹੋਏ ਇਕ ਮਤਾ ਪਾਸ ਕੀਤਾ ਕਿ 'ਜੋਸ਼ੀਮੱਠ ਵਿਖੇ ਗੁਰਦੁਆਰੇ ਦੀ ਨਵੀਂ ਬਿਲਡਿੰਗ ਜੋ ਨੈਸ਼ਨਲ ਡੀਫੈਂਸ ਵਾਸਤੇ ਸਰਕਾਰ ਨੇ ਲਈ ਹੈ, ਬਾਰੇ ਵੀਚਾਰ ਹੋਈ ਤੇ ਪ੍ਰਵਾਨ ਹੋਇਆ ਕਿ ਸ. ਜੁਗਿੰਦਰ ਸਿੰਘ ਜੀ ਮਾਨ S.D.M. ਜੋਸ਼ੀਮਠ ਨੂੰ ਪੱਤਰ ਲਿਖਣ ਕਿ ਇਸ ਗੁਰਦੁਆਰੇ ਦਾ ਹਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਥਾਪਨਾ ਲਈ ਚਾਹੀਦਾ ਹੈ ਇਸ ਲਈ ੧.੪.੬੩ ਤਕ ਆਪਣਾ ਯੋਗ ਪ੍ਰਬੰਧ ਕਰ ਲੈਣ। ਜਿਤਨੀ ਦੇਰ ਉਨ੍ਹਾਂ ਨੇ ਇਸ ਇਮਾਰਤ ਨੂੰ ਵਰਤਿਆ ਹੈ, ਸਰਕਾਰ ਪਾਸੋਂ ਉਸ ਦਾ ਕੋਈ ਕਿਰਾਇਆ ਨਾ ਲਿਆ ਜਾਵੇ।' ਉਸ ਸਮੇਂ ਤੋਂ ਇਸ ਗੁਰਧਾਮ ਦਾ ਪ੍ਰਬੰਧ ਗੁਰਦੁਆਰਾ ਸ੍ਰੀ ਹੇਮਕੁੰਟ ਸਾਹਿਬ ਦੀ ਪ੍ਰਬੰਧਕ ਕਮੇਟੀ ਦੇ ਅਧੀਨ ਹੈ। ਮੌਜੂਦਾ ਸਮੇਂ ਵਿਚ ਇਸ ਨਗਰ ਦੇ ਮੁੱਖ ਬਜ਼ਾਰ ਵਿਖੇ ਸ਼ਰਧਾਲੂਆਂ ਲਈ ਇਕ ਸੁੰਦਰ ਗੁਰਧਾਮ ਮੌਜੂਦਾ ਹੈ ਜਿੱਥੇ ਰਿਹਾਇਸ਼ ਅਤੇ ਲੰਗਰ ਦੀਆਂ ਸਮੂਹ ਆਧੁਨਿਕ ਸਹੂਲਤਾਂ ਮੌਜੂਦ ਹਨ। ਭਾਵੇਂ ਕਿ ਸ੍ਰੀ ਹੇਮਕੁੰਟ ਸਾਹਿਬ ਦੀ ਯਾਤਰਾ ਕਰਨ ਵਾਲੇ ਸ਼ਰਧਾਲੂਆਂ ਲਈ ਗੁਰਦੁਆਰਾ ਗੋਬਿੰਦ ਘਾਟ ਇਕ ਪ੍ਰਮੁੱਖ ਕੇਂਦਰ ਵੱਜੋਂ ਵਿਕਸਿਤ ਹੋ ਗਿਆ ਹੈ ਪਰ ਫਿਰ ਵੀ ਇਸ ਨਗਰ ਵਿਖੇ ਵੱਡੀ ਗਿਣਤੀ ਸ਼ਰਧਾਲੂ ਦਰਸ਼ਨ ਕਰਨ ਲਈ ਆਉਂਦੇ ਹਨ। ■

# ਮੂਲ-ਮੰਤਰ ਦੀ ਸ਼ਕਤੀ

*-ਸ. ਮੋਹਨ ਸਿੰਘ ਉਰਲਾਣਾ**

ਸ. ਮੇਹਰਬਾਨ ਸਿੰਘ ਸਿੰਗਾਪੁਰ ਦੀ ਇੱਕ ਨਾਮੀ ਸ਼ਖ਼ਸੀਅਤ ਹੋਈ ਹੈ। ਸੱਤਰਵਿਆਂ ਦੇ ਦਹਾਕੇ ਵਿਚ ਉਨ੍ਹਾਂ ਮੈਨੂੰ ਇਹ ਘਟਨਾ ਸੁਣਾਈ ਜੋ ਕਿ ਮੈਂ ਇੱਥੇ ਪਾਠਕਾਂ ਨਾਲ ਸਾਂਝੀ ਕਰ ਰਿਹਾ ਹਾਂ।

**ਸ. ਮੇਹਰਬਾਨ ਸਿੰਘ ਵੱਲੋਂ ਬਿਆਨੀ ਘਟਨਾ:**

ਉਨ੍ਹਾਂ ਦੱਸਿਆ ਕਿ ਅਸੀਂ ਪਾਕਿਸਤਾਨ ਵਿਖੇ ਗੁਰਦੁਆਰਿਆਂ ਦੇ ਦਰਸ਼ਨਾਂ ਨੂੰ ਗਏ। ਜਨਰਲ ਆਯੂਬ ਖਾਂ ਉਨ੍ਹੀਂ ਦਿਨੀਂ ਪਾਕਿਸਤਾਨ ਦੇ ਸਦਰ (ਰਾਸ਼ਟਰਪਤੀ) ਸਨ। ਉਨ੍ਹਾਂ ਸਾਨੂੰ ਆਪਣੇ ਘਰ ਚਾਹ-ਪਾਣੀ ਵਾਸਤੇ ਸੱਦਿਆ । ਜਦੋਂ ਅਸੀਂ ਉਨ੍ਹਾਂ ਦੇ ਘਰ ਗਏ ਤਾਂ ਉਨ੍ਹਾਂ ਨੇ ਸਾਡਾ ਬੜੀ ਗਰਮਜੋਸ਼ੀ ਨਾਲ ਇਸਤਕਬਾਲ (ਸਵਾਗਤ) ਕੀਤਾ। ਜਦੋਂ ਅਸੀਂ ਡਰਾਇੰਗ ਰੂਮ ਵਿਚ ਦਾਖ਼ਲ ਹੋਏ ਤਾਂ ਮੈਂ ਸਾਹਮਣੀ ਦੀਵਾਰ ਦੇਖ ਕੇ ਹੱਕਾ-ਬੱਕਾ ਰਹਿ ਗਿਆ। ਉਸ ਉੱਪਰ ਪੇਂਟਿੰਗ ਨਾਲ ਲਿਖਿਆ ਹੋਇਆ ਸੀ- **"ੴ ਸਤਿਗੁਰ ਪ੍ਰਸਾਦਿ॥"** ਅਤੇ ਇਸ ਦੇ ਹੇਠਾਂ ਦੋ ਫਰੇਮ ਲਟਕ ਰਹੇ ਸਨ, ਇੱਕ ਫਰੇਮ ਵਿਚ ਪੰਜਾਬੀ/ ਗੁਰਮੁਖੀ ਲਿਪੀ ਵਿਚ ਤੇ ਦੂਸਰੇ ਵਿਚ ਉਰਦੂ ਲਿਪੀ ਵਿਚ ਮੂਲ ਮੰਤਰ ਲਿਖਿਆ ਹੋਇਆ ਸੀ ਜਿਸਦਾ ਪੰਜਾਬੀ ਰੂਪ ਇਸ ਪ੍ਰਕਾਰ ਸੀ- **"ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥"**

ਸਾਡੀ ਆਪਸ ਵਿਚ ਗੱਲਬਾਤ ਸ਼ੁਰੂ ਹੋਈ। ਮੈਨੂੰ ਮੂਲ-ਮੰਤਰ ਬਾਰੇ ਜਾਣਨ ਦੀ ਬੜੀ ਕਾਹਲੀ ਸੀ ਅਤੇ ਮੈਂ ਗੱਲਾਂ ਨੂੰ ਵਿਚਾਲੇ ਟੋਕ ਕੇ ਪੁੱਛ ਹੀ ਲਿਆ। ਜਿਸ ਬਾਰੇ ਪ੍ਰਸ਼ਨ-ਉੱਤਰ ਇਸ ਪ੍ਰਕਾਰ ਹੋਏ:-

**ਪ੍ਰਸ਼ਨ:** ਜਨਰਲ ਸਾਹਿਬ! ਜੇ ਆਪ ਇਜਾਜ਼ਤ ਦੇਵੋ ਤਾਂ ਮੈਂ (ਇਸ਼ਾਰਾ ਕਰ ਕੇ) ਇਸ ਮੂਲ-ਮੰਤਰ ਬਾਰੇ ਜਾਣਨਾ ਚਾਹੁੰਦਾ ਹਾਂ।

ਉਨ੍ਹਾਂ ਇੱਕ ਮਿੰਟ ਲਈ ਚੁੱਪੀ ਸਾਧੀ ਤੇ ਫਿਰ ਬੋਲੇ-

**ਉੱਤਰ:** ਸਰਦਾਰ ਬਹਾਦਰ ਮੇਹਰਬਾਨ ਸਿੰਘ ਜੀ! ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਲਾਮ (ਬਾਣੀ) ਹੀ ਹੈ, ਜਿਸ ਦੇ ਸਹਾਰੇ ਅੱਜ ਮੈਂ ਸਦਰ-ਏ-ਪਾਕਿਸਤਾਨ ਦੀ ਪਦਵੀ ਤਕ ਪਹੁੰਚਿਆ ਹਾਂ। ਜਨਾਬ ਆਯੂਬ ਖਾਂ ਨੇ ਆਪਣੇ ਮਾਜੀ/ਅਤੀਤ ਬਾਰੇ ਜਾਣਕਾਰੀ ਵਿਸਥਾਰ ਨਾਲ ਦਿੱਤੀ:-

ਮੈਂ ਐਬਟਾਬਾਦ ਵਿਚ ਪੜ੍ਹਿਆ ਕਰਦਾ ਸਾਂ ਤੇ ਸਭ ਤੋਂ ਨਾਲਾਇਕ ਸਟੂਡੈਂਟ

**#ਐਲ ੬/੯੦੫, ਗਲੀ ਨੰ:੩/੪ ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੬; ਮੋ:੯੭੭੯੬੦੯੦੫੦*

ਹੋਣ ਕਰਕੇ ਮੈਨੂੰ ਸਬਕ ਯਾਦ ਨਾ ਹੋਣ ਕਰਕੇ ਹਰ ਰੋਜ਼ ਜਮਾਤ ਵਿਚ ਕੁੱਟ ਪੈਂਦੀ ਸੀ। ਇੱਕ ਦਿਨ ਮੈਂ ਲੁਕਣ ਵਾਸਤੇ ਗੁਰਦੁਆਰੇ ਸਾਹਿਬ ਚਲਿਆ ਗਿਆ। ਗੁਰਦੁਆਰਾ ਸਾਹਿਬ ਦੇ ਇੰਤਜ਼ਾਮੀਆ/ਪ੍ਰਬੰਧਕ ਬਾਬਾ ਜੀ ਮੈਨੂੰ ਜਾਣਦੇ ਸਨ ਤੇ ਉਨ੍ਹਾਂ ਨੇ ਮੇਰੇ ਲਈਂ ਇਹ ਸਵਾਲ ਕੀਤਾ-

"ਆਯੂਬਿਆ! ਕਿੱਧਰ ਤੁਰਿਆ ਫਿਰਦਾ ਹੈਂ? ਤੇਰਾ ਤਾਂ ਮਦਰੱਸੇ (ਸਕੂਲ) ਦਾ ਵਕਤ ਹੈ।"

ਮੈਂ ਬੜਾ ਦੁਖੀ ਹੋ ਕੇ ਉਨ੍ਹਾਂ ਨੂੰ ਇਹ ਕਿਹਾ-

ਬਾਬਾ ਜੀ! ਮੈਂ ਸਕੂਲੇ ਨਹੀਂ ਜਾਣਾ ਮੈਨੂੰ ਤਾਂ ਹਰ ਰੋਜ਼ ਕੁੱਟ ਪੈਂਦੀ ਹੈ, ਮੇਰੇ ਤੋਂ ਕੁੱਟ ਨਹੀਂ ਖਾਧੀ ਜਾਂਦੀ।

ਬਾਬਾ ਜੀ ਨੇ ਬੜੇ ਪਿਆਰ ਨਾਲ ਮੈਨੂੰ ਆਪਣੀ ਬੁੱਕਲ ਵਿਚ ਲੈ ਕੇ ਸਮਝਾਇਆ ਤੇ ਆਖਿਆ-

"ਪੁੱਤਰ ਆਯੂਬਿਆ! ਅੱਜ ਤੋਂ ਬਾਅਦ ਤੈਨੂੰ ਕਦੇ ਵੀ ਕੁੱਟ ਨਹੀਂ ਪਵੇਗੀ ਤੂੰ ਏਦਾਂ ਕਰੀਂ, ਜਦੋਂ ਸਕੂਲੇ ਜਾਇਆ ਕਰੇਂ ਤਾਂ ਇਸ ਮੂਲ-ਮੰਤਰ ਦਾ ਪਾਠ ਕਰਦਾ ਜਾਇਆ ਕਰੀਂ।"

ਉਨ੍ਹਾਂ ਨੇ ਆਪ ਮੂਲ-ਮੰਤਰ ਦਾ ਪਾਠ ਕਰਦਿਆਂ ਹੋਇਆਂ ਮੈਨੂੰ ਪਿੱਛੇ ਬੋਲਣ ਲਈ ਆਖਿਆ ਤੇ ਕਈ ਵਾਰ ਬਾਬਾ ਜੀ ਨੇ ਦੁਹਰਾਇਆ ਤੇ ਮੈਂ ਵੀ ਬਾਰ-ਬਾਰ ਪਾਠ ਕੀਤਾ ਤੇ ਫਿਰ ਜਦੋਂ ਮੈਨੂੰ ਪਾਠ ਜ਼ਬਾਨੀ ਯਾਦ ਹੋ ਗਿਆ ਤਾਂ ਉਨ੍ਹਾਂ ਨੇ ਮੈਨੂੰ ਆਪਣੇ ਘਰ ਜਾਣ ਵਾਸਤੇ ਆਖਿਆ।

ਮੈਂ ਉਨ੍ਹਾਂ ਦੇ ਪੈਰੀਂ ਹੱਥ ਲਾਇਆ ਤੇ ਆਪਣੇ ਘਰੇ ਚਲਾ ਗਿਆ। ਅਗਲੇ ਦਿਨ ਮੈਂ ਮੂਲ-ਮੰਤਰ ਦਾ ਜਾਪ ਕਰਦਾ ਹੋਇਆ ਆਪਣੇ ਸਕੂਲੇ ਗਿਆ ਤੇ ਆਪਣੀ ਜਮਾਤ ਵਿਚ ਜਾ ਬੈਠਾ। ਮੁਨਸ਼ੀ/ਮਾਸਟਰ ਜੀ ਕੋਲੋਂ ਮੈਨੂੰ ਕੋਈ ਮਾਰ ਨਾ ਪਈ ਤੇ ਛੁੱਟੀ ਹੋਣ ਮਗਰੋਂ ਖੁਸ਼ੀ-ਖੁਸ਼ੀ ਘਰ ਚਲਿਆ ਗਿਆ। ਮੈਂ ਆਪਣਾ ਨਿੱਤ-ਕਰਮ ਬਣਾਇਆ ਤੇ ਮੂਲ-ਮੰਤਰ ਦਾ ਵੱਧ ਤੋਂ ਵੱਧ ਪਾਠ ਕਰਨ ਲੱਗ ਪਿਆ। ਕਿਉਂਕਿ ਬਾਬੇ ਨਾਨਕ ਜੀ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਕਲਾਮ/ਮੂਲ-ਮੰਤਰ ਨੇ ਮੈਨੂੰ ਬੜਾ ਉਤਸ਼ਾਹ ਬਖ਼ਸ਼ਿਆ।

ਇਮਤਿਹਾਨਾਂ ਦੇ ਦਿਨ ਆ ਗਏ ਤੇ ਮੈਂ ਗੁਰਦੁਆਰੇ ਸਾਹਿਬ ਜਾ ਕੇ ਪਹਿਲਾਂ ਅੰਦਰ ਮੱਥਾ ਟੇਕਿਆ ਤੇ ਫਿਰ ਬਾਬਾ ਜੀ ਨੂੰ ਪੈਰੀਂ ਪੈਣਾ ਕਹਿ ਕੇ ਜੋਦੜੀ ਕੀਤੀ,

"ਬਾਬਾ ਜੀ! ਕਿਰਪਾ ਕਰੋ ਮੈਂ ਪਾਸ ਹੋ ਜਾਵਾਂ।" ਅੱਗੋਂ ਬਾਬਾ ਜੀ ਨੇ ਬੜੀ ਮੁਹੱਬਤ ਨਾਲ ਮੈਨੂੰ ਇਹ ਆਖਿਆ-

"ਆਯੂਬਿਆ! ਬਾਬੇ ਨਾਨਕ ਦਾ ਕਲਾਮ/ਮੂਲ-ਮੰਤਰ ਤੈਨੂੰ ਦਿੱਤਾ ਹੈ ਇਸਦਾ ਸਹਾਰਾ ਨਾ ਛੱਡੀਂ। ਜਾਹ! ਜਿਹੜੇ ਮਰਾਤਬੇ 'ਤੇ ਤੂੰ ਪਹੁੰਚਣਾ ਚਾਹੇਂਗਾ ਜ਼ਰੂਰ ਪਹੁੰਚ

ਜਾਵੇਂਗਾ। ”

ਮੈਂ ਬਾਬਾ ਜੀ ਤੋਂ ਵਿਦਿਆ ਲਈ ਤੇ ਇਮਤਿਹਾਨਾਂ ਵਿੱਚੋਂ ਪਾਸ ਹੋ ਗਿਆ। ਇਸ ਤੋਂ ਮਗਰੋਂ ਮੈਂ ਉੱਚ ਵਿੱਦਿਆ ਪ੍ਰਾਪਤ ਕਰ ਕੇ ਫੌਜ ਵਿਚ ਭਰਤੀ ਹੋ ਗਿਆ ਤੇ ਤਰੱਕੀ ਕਰਦਾ ਕਰਦਾ ਇਸ ਰੁਤਬੇ 'ਤੇ ਪਹੁੰਚਿਆ। ਇਹ ਬਾਬੇ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਕਲਾਮ ਸਦਕਾ ਤੇ ਬਾਬਾ ਜੀ ਜਿਹੜੇ ਗੁਰੂ ਸਾਹਿਬ ਤੋਂ ਵਰੋਸਾਏ ਹੋਏ ਸਨ ਉਨ੍ਹਾਂ ਦੇ ਵਰ-ਵਾਕ ਨਾਲ ਹੀ ਹੋਇਆ ਹੈ। ਮੈਂ ਬਾਬੇ ਨਾਨਕ (ਸ੍ਰੀ ਗੁਰੂ ਨਾਨਕ ਦੇਵ ਜੀ) ਦਾ ਅਦਨਾ ਜਿਹਾ ਸੇਵਕ ਹਾਂ। ਬਾਬਾ ਜੀ, ਜਿਨ੍ਹਾਂ ਨੇ ਮੈਨੂੰ ਇਹ ਮੂਲ-ਮੰਤਰ ਯਾਦ ਕਰਾਇਆ ਤੇ ਇਸ ਦਾ ਜਾਪ ਕਰਨ ਦਾ ਹੁਕਮ ਲਾਇਆ ਮੈਂ ਉਨ੍ਹਾਂ ਨੂੰ ਵੀ ਸਦਾ ਯਾਦ ਕਰਦਾ ਰਹਿੰਦਾ ਹਾਂ, ਉਨ੍ਹਾਂ ਦਾ ਸੋਹਣਾ ਮੁਖੜਾ ਸਦਾ ਮੇਰੇ ਚੇਤੇ ਵਿਚ ਹੈ। ਆਪ ਜੀ ਨਾਨਕ ਜੀ ਦੇ ਪੈਰੋਕਾਰ ਹੋ, ਮੇਰੇ ਧੰਨ ਭਾਗ ਹਨ ਤੁਸੀਂ ਮੇਰੇ ਘਰ ਵਿਚ ਆਪਣੇ ਮੁਬਾਰਕ ਚਰਨ ਪਾਏ ਹਨ।

ਅਸੀਂ ਇਹ ਸਾਰੀ ਘਟਨਾ ਸੁਣ ਕੇ ਬੜੇ ਪ੍ਰਸੰਨ ਹੋਏ ਤੇ ਚਾਹ-ਪਾਣੀ ਆਦਿ ਛਕ ਕੇ ਜਨਰਲ ਸਾਹਿਬ ਤੋਂ ਆਗਿਆ ਮੰਗੀ ਤੇ ਉਹ ਸਾਨੂੰ ਬਾਹਰ ਤਕ ਛੱਡਣ ਆਏ। ਇਹ ਪਿਆਰੀ ਤੇ ਮਿੱਠੀ ਮਿਲਣੀ ਸਾਨੂੰ ਕਦੇ ਵੀ ਭੁੱਲ ਨਹੀਂ ਸਕਦੀ। ਉਪਰੋਕਤ ਜਾਣਕਾਰੀ ਬਠਿੰਡੇ ਵਾਲੇ ਡਾਕਟਰ ਅਨੋਖ ਸਿੰਘ ਜੀ ਨੂੰ ਸ. ਮੇਹਰਬਾਨ ਸਿੰਘ ਜੀ ਨੇ ਦਿੱਤੀ ਸੀ ਜਿਸਨੂੰ ਡਾਕਟਰ ਸਾਹਿਬ ਨੇ ਕਲਮਬਦ ਕੀਤਾ। ਜਦੋਂ ਡਾਕਟਰ ਜੀ ਵੀ ਗੁਰਧਾਮਾਂ ਦੀ ਯਾਤਰਾ ਲਈ ਪਾਕਿਸਤਾਨ ਗਏ, ਦੇ ਬਾਰੇ ਜ਼ਿਕਰ ਉਨ੍ਹਾਂ ਨੇ ਇਸ ਪ੍ਰਕਾਰ ਕੀਤਾ ਹੈ:-

ਸੰਨ ੨੦੦੦ ਈਸਵੀ ਵਿਚ ਮੈਨੂੰ ਪਾਕਿਸਤਾਨ ਵਿਚ ਜਾਣ ਦਾ ਸਬੱਬ ਮਿਲਿਆ ਤੇ ਮੈਂ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕਰ ਕੇ ਵਡਭਾਗੀ ਬਣਿਆ। ਇੱਕ ਦਿਨ ਲਾਹੌਰ ਸ਼ਹਿਰ ਦੇ ਕਿਸੇ ਬਾਜ਼ਾਰ ਵਿਚ ਘੁੰਮ ਰਿਹਾ ਸੀ ਕਿ ਅਚਨਚੇਤ ਜਨਾਬ ਆਯੂਬ ਖਾਂ ਤੇ ਸ. ਮੇਹਰਬਾਨ ਸਿੰਘ ਜੀ ਦੀ ਮਿਲਣੀ ਵਾਲੀ ਘਟਨਾ ਯਾਦ ਆਈ ਤਾਂ ਮੈਂ ਇਕ ਕਿਤਾਬਾਂ ਦੀ ਦੁਕਾਨ ਵਿਚ ਚਲਿਆ ਗਿਆ ਤੇ ਦੁਕਾਨਦਾਰ ਤੋਂ ਸਦਰ ਆਯੂਬ ਖਾਂ ਦੀ ਆਟੋਬਾਇਓਗਰਾਫੀ/ਸ੍ਵੈ ਜੀਵਨੀ ਮੰਗੀ। ਬੁੱਕ ਸੈਲਰ ਨੇ ਇਕ ਅੰਗਰੇਜ਼ੀ ਦੀ ਪੁਸਤਕ ਮੈਨੂੰ ਦਿੱਤੀ ਜਿਸ ਦਾ ਨਾਂ "ਫਰੈਂਡਸ ਨਾਟ ਮਾਸਟਰਜ਼" ਸੀ, ਮੇਰੇ ਅੱਗੇ ਰੱਖੀ ਤੇ ਮੈਂ ਉਸ ਕਿਤਾਬ ਦੇ ਵਰਕੇ ਫੋਲਣੇ ਸ਼ੁਰੂ ਕੀਤੇ ਜਿਸ ਵਿੱਚੋਂ ਮੈਨੂੰ ਸਰਦਾਰ ਮੇਹਰਬਾਨ ਸਿੰਘ ਜੀ ਵੱਲੋਂ ਦਿੱਤੀ ਜਾਣਕਾਰੀ ਮਿਲ ਗਈ। ਪ੍ਰਿੰਸੀਪਲ ਸਤਿਬੀਰ ਸਿੰਘ ਹੁਰਾਂ ਨੇ ਵੀ ਇੱਕ ਥਾਂ 'ਤੇ ਆਪਣੀ ਕਿਸੇ ਕਿਤਾਬ ਵਿਚ ਜਨਾਬ ਆਯੂਬ ਖਾਂ ਦੀ ਇਸ ਜੀਵਨ ਘਟਨਾ ਦਾ ਵਰਣਨ ਕੀਤਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਉਸ ਸਮੇਂ ਮੀਤ ਸਕੱਤਰ ਸ. ਹਰਮਹਿੰਦਰ ਸਿੰਘ ਜੀ ਵੱਲੋਂ ਪ੍ਰਕਾਸ਼ਿਤ ਕਿਤਾਬ 'ਪਾਕਿਸਤਾਨ ਪ੍ਰਧਾਨ ਆਯੂਬ ਖਾਂ

ਉੱਤੇ ਮੂਲ-ਮੰਤਰ ਦਾ ਜਾਦੂ ਅਤੇ ਹੋਰ ਹੱਡ-ਬੀਤੇ ਚਮਤਕਾਰ' ਸ੍ਰੀ ਗੁਰੂ ਰਾਮਦਾਸ ਲਾਇਬ੍ਰੇਰੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਪਈ ਹੈ, ਜਿਸਦਾ ਪੁਸਤਕ-ਕ੍ਰਮ ੮੩੨੮ ਹੈ। ਇਸ ਵਿਚ ਹੋਰ ਵੀ ਮਹਾਨ ਸ਼ਖ਼ਸੀਅਤਾਂ ਦੀਆਂ ਮੂਲ-ਮੰਤਰ ਦੀ ਸ਼ਕਤੀ ਬਾਰੇ ਆਪਣੀਆਂ ਹੱਡ-ਬੀਤੀਆਂ ਦਾ ਵਰਣਨ ਕੀਤਾ ਗਿਆ ਹੈ। ਜਨਾਬ ਆਯੂਬ ਖਾਂ ਦੇ ਲੇਖ ਦੇ ਲਿਖਾਰੀ ਡਾਕਟਰ ਅਨੋਖ ਸਿੰਘ ਬਠਿੰਡਾ ਵਾਲੇ ਹਨ। ਕਿਤਾਬ ਦੇ ਪੰਨਾ ੪-੫ ਉੱਤੇ ਇਹ ਜਾਣਕਾਰੀ ਦਿੱਤੀ ਗਈ ਹੈ। ਅਸਲ ਵਿਚ ਸ. ਹਰਮਹਿੰਦਰ ਸਿੰਘ ਇਸ ਦੇ ਸੰਪਾਦਕ ਹਨ। ਇਸ ਪੁਸਤਕ ਵਿਚ ਮੂਲ-ਮੰਤਰ ਦੀ ਸ਼ਕਤੀ ਸੰਬੰਧੀ ਪੜ੍ਹ ਕੇ ਹਰ ਸਿੱਖ ਦੇ ਹਿਰਦੇ ਵਿਚ ਪੂਰਨ ਵਿਸ਼ਵਾਸ ਹੋ ਜਾਂਦਾ ਹੈ। ਮੈਂ (ਲੇਖਕ ਮੋਹਨ ਸਿੰਘ ਉਰਲਾਣਾ ਨੇ) ਇਸ ਨੂੰ ਸਪੱਸ਼ਟ ਤੇ ਰੌਚਿਕ ਕਰਨ ਲਈ ਮੂਲ ਪਾਠ ਨੂੰ ਕੁਝ ਕੁ ਬਦਲ ਕੇ ਤੇ ਨਿਖੇੜ ਕੇ ਵਿਸਥਾਰ ਵਿਚ ਵਰਣਨ ਕੀਤਾ ਹੈ। ■

***ਅੰਮ੍ਰਿਤ ਦਾ ਵਿਸਮਾਦੀ ਪ੍ਰਭਾਵ*** **ਪੰਨਾ ੧੫ ਦਾ ਬਾਕੀ:**

ਇਸ ਲਈ ਆਪਣੇ ਤਨ ਨੂੰ ਉਨ੍ਹਾਂ ਠੀਕਰਾ ਸਮਝਿਆ। ਇਹ ਤਨ ਭਗਤੀ ਵਿਚ ਲੱਗਿਆ, ਸੇਵਾ ਵਿਚ ਰੁੱਝਿਆ, ਫ਼ਰਜ਼ 'ਤੇ ਅੜਿਆ ਤਾਂ ਪੂਰਾ ਦਾ ਪੂਰਾ। ਸੰਕੋਚ ਸ਼ਬਦ ਖਾਲਸਾ ਦੇ 'ਸ਼ਬਦ ਕੋਸ਼' ਵਿਚ ਹੀ ਨਹੀਂ ਰਿਹਾ। ਤਨ ਵਾਰਨ ਦੇ ਮੌਕੇ ਆਏ ਤਾਂ ਇਸ ਦਾ ਮਨ ਚਾਉ ਨਾਲ ਭਰਦਾ ਰਿਹਾ। ਇਹ ਜਾਚ ਸ੍ਰੀ ਗੁਰੂ ਅਰਜਨ ਸਾਹਿਬ ਨੇ ਆਪ ਮਹਾਨ ਸ਼ਹਾਦਤ ਦਾ ਇਤਿਹਾਸ ਲਿਖਦਿਆਂ ਸਿਖਾਈ ਸੀ ਜਿਸ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਚਾਰ ਸਾਹਿਬਜ਼ਾਦਿਆਂ ਨੇ ਲਾਸਾਨੀ ਸ਼ਹੀਦੀਆਂ ਦੇ ਕੇ ਦ੍ਰਿੜ੍ਹ ਕਰਾਇਆ। ਖਾਲਸਈ ਤੇਗ ਦੀ ਸੂਰਮਤਾਈ ਅਤੇ ਜਾਨਾਂ ਵਾਰਨ ਦਾ ਜਜ਼ਬਾ ਕਿਸੇ ਫ਼ੌਜੀ ਜੋਧਾ ਦਾ ਨਹੀਂ ਪਰਮਾਤਮਾ ਪ੍ਰੇਮ ਵਿਚ ਸਿੰਜੀਆਂ ਹੋਈਆਂ ਨਿਰਮਲ ਆਤਮਾਵਾਂ ਦੀ ਭਗਤੀ ਦਾ ਹਿੱਸਾ ਸੀ। ਜੰਗਲਾਂ ਵਿਚ ਛੋਲੇ ਚੱਬ ਕੇ, ਘੋੜਿਆਂ ਦੀਆਂ ਕਾਠੀਆਂ 'ਤੇ ਰਾਤ ਗੁਜ਼ਾਰ ਕੇ ਉਨ੍ਹਾਂ ਪਰਮਾਤਮਾ ਦਾ ਸ਼ੁਕਰ ਮਨਾਇਆ ਪਰ ਸਿਧਾਂਤਾਂ ਤੋਂ ਡਿੱਗਣਾ ਮਨਜ਼ੂਰ ਨਹੀਂ ਕੀਤਾ। ਇਹ ਹਠ ਨਹੀਂ ਪ੍ਰੇਮ ਦਾ ਗੂੜ੍ਹਾ ਰੰਗ ਸੀ ਜੋ ਕਦੇ ਉਤਰਦਾ ਨਹੀਂ। ਇਹੋ ਕਾਰਨ ਹੈ ਕਿ ਸਿੱਖੀ ਸਿਧਾਂਤਾਂ ਨੂੰ ਸਮਝੇ ਬਿਨਾਂ ਖਾਲਸਾ ਦੀ ਹੋਂਦ, ਉਸ ਦੇ ਸੰਕਲਪ ਤੇ ਸ਼ਹੀਦੀਆਂ ਦੇ ਇਤਿਹਾਸ ਨੂੰ ਸਮਝਿਆ ਨਹੀਂ ਜਾ ਸਕਦਾ। ਇਸ ਅਗਿਆਨਤਾ ਕਾਰਨ ਹੀ ਸਿੱਖ ਦੀ ਕਿਰਪਾਨ 'ਤੇ ਹੀ ਨਜ਼ਰ ਠਹਿਰਦੀ ਹੈ ਤੇ ਉੱਥੇ ਹੀ ਟਿਕ ਜਾਂਦੀ ਹੈ। ਉਸ ਦੇ ਅੰਦਰ ਦਾ ਅੰਮ੍ਰਿਤ ਤਾਂ ਵੇਖਿਆ ਹੀ ਨਹੀਂ ਜਾ ਸਕਦਾ, ਉਸ ਲਈ ਆਪ ਖਾਲਸਾ ਸੱਜਣਾ ਪੈਂਦਾ ਹੈ। ਫੌਜ ਤੇ ਅਕਾਲ ਪੁਰਖ ਦੀ ਫੌਜ ਵਿਚ ਜ਼ਮੀਨ ਅਸਮਾਨ ਦਾ ਭੇਦ ਹੈ। ਖਾਲਸਾ ਆਪਣੇ 'ਤੇ ਮਾਣ ਨਹੀਂ ਕਰਦਾ, ਉਸ ਦਾ ਮਾਣ ਅਕਾਲ ਪੁਰਖ ਹੈ *ਕਿ ਊਰਾ ਗ਼ਰੂਰ ਅਸਤ ਬਰ ਮੁਲਕੁ ਮਾਲ। ਵ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ।* ਖਾਲਸਾ ਆਪਣੇ ਗੁਰੂ ਦੇ ਉਪਦੇਸ਼ਾਂ ਦਾ ਸੱਚਾ ਧਾਰਨੀ ਹੈ। ਸ਼ਬਦ ਗੁਰੂ ਉਸ ਦੇ ਅੰਦਰ ਵਰਤਦਾ ਹੈ ਤਾਂ ਉਹ ਗੁਰੂ ਰੂਪ ਹੋ ਜਾਂਦਾ ਹੈ। ਉਸ ਦੀ ਇਹ ਮਹਾਨਤਾ ਸਦਾ ਹੀ ਅਗੰਮ ਹੈ।

# ਬਾਣੀ 'ਬਾਰਹ ਮਾਹਾ ਮਾਂਝ' ਦਾ ਸਾਹਿਤਕ ਪੱਖ

*-ਸ. ਸੁਖਦੇਵ ਸਿੰਘ ਸ਼ਾਂਤ**

ਬਾਣੀ ਬਾਰਹ ਮਾਹਾ ਮਾਂਝ ਦੇ ਸਾਹਿਤਕ ਪੱਖ ਤੋਂ ਇਸ ਬਾਣੀ ਦੇ ਅਲੰਕਾਰਾਂ, ਅਖਾਣਾਂ, ਮੁਹਾਵਰਿਆਂ ਅਤੇ ਸ਼ਬਦਾਵਲੀ ਬਾਰੇ ਹੇਠ ਲਿਖੀ ਵਿਚਾਰ ਕੀਤੀ ਜਾਂਦੀ ਹੈ। ਇਹ ਬਾਣੀ ਇਸ ਸਾਹਿਤਕ ਪੱਖ ਤੋਂ ਖ਼ੂਬਸੂਰਤ ਕਾਵਿ-ਰੂਪ ਸਾਬਤ ਹੁੰਦੀ ਹੈ।

**ਛੇਕ ਅਨੁਪ੍ਰਾਸ ਅਲੰਕਾਰ:** ਕਵਿਤਾ ਨੂੰ ਸ਼ਿੰਗਾਰਨ ਵਾਲੇ ਗਹਿਣੇ ਭਾਵ ਅਲੰਕਾਰ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਉਚਾਰੇ ਗਏ ਇਸ ਕਾਵਿ-ਰੂਪ 'ਬਾਰਹ ਮਾਹਾ' ਦਾ ਸ਼ਿੰਗਾਰ ਬਣੇ ਹੋਏ ਹਨ। ਅਨੁਪ੍ਰਾਸ ਅਲੰਕਾਰ ਦੀ ਉਪ ਕਿਸਮ 'ਛੇਕ ਅਨੁਪ੍ਰਾਸ ਅਲੰਕਾਰ' ਸ਼ਬਦ ਅਲੰਕਾਰ ਦੇ ਰੂਪ ਵਿਚ ਇਨ੍ਹਾਂ ਪਵਿੱਤਰ ਤੁਕਾਂ ਵਿਚ ਪ੍ਰਗਟ ਹੁੰਦੀ ਹੈ:

*-ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*
*-ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*
*-ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*
*-ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬)*

ਇਨ੍ਹਾਂ ਪਵਿੱਤਰ ਪੰਕਤੀਆਂ ਦੇ ਇੱਕ ਤੋਂ ਵੱਧ ਸ਼ਬਦਾਂ ਦਾ ਅਰੰਭ ਇੱਕ ਹੀ ਅੱਖਰ ਕ (ਕੱਕਾ), ਭ (ਭੱਭਾ) ਅਤੇ 'ਸ' (ਸੱਸਾ) ਨਾਲ ਹੋਣ ਕਰਕੇ ਇਹ ਪੰਕਤੀਆਂ 'ਛੇਕ ਅਨੁਪ੍ਰਾਸ ਅਲੰਕਾਰ' ਦੀਆਂ ਉਦਾਹਰਨਾਂ ਬਣ ਗਈਆਂ ਹਨ।

**ਅੰਤ ਅਨੁਪ੍ਰਾਸ ਅਲੰਕਾਰ:** ਜਿਸ ਕਾਵਿ-ਪਦ ਵਿਚ ਇੱਕ ਤੋਂ ਵੱਧ ਪੰਕਤੀਆਂ ਦਾ ਤੁਕਾਂਤ ਮਿਲਦਾ ਹੋਵੇ ਅਤੇ ਅਖੀਰਲਾ ਅੱਖਰ ਵੀ ਇੱਕ ਹੀ ਹੋਵੇ ਉੱਥੇ ਉਹ ਪੰਕਤੀਆਂ 'ਅੰਤ ਅਨੁਪ੍ਰਾਸ ਅਲੰਕਾਰ' ਬਣ ਜਾਂਦੀਆਂ ਹਨ। ਸ਼ਬਦ ਅਲੰਕਾਰ ਦੀ ਇਹ ਕਿਸਮ 'ਬਾਰਹ ਮਾਹਾ ਮਾਂਝ' ਦੇ ਸਾਰੇ ਹੀ ਪਦਿਆਂ ਵਿਚ ਮੌਜੂਦ ਹੈ। ਉਦਾਹਰਨ ਵਜੋਂ ਚੇਤ ਮਹੀਨੇ ਨਾਲ ਸੰਬੰਧਿਤ ਇਹ ਪੰਕਤੀਆਂ ਇਸ ਅਲੰਕਾਰ ਲਈ ਵਿਚਾਰੀਆਂ ਜਾ ਸਕਦੀਆਂ ਹਨ:

*ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ॥*
*ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥*
*ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ॥*
*ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਇੱਥੇ ਅਖੀਰਲੇ ਸ਼ਬਦਾਂ ਘਣਾ, ਭਣਾ, ਗਣਾ ਅਤੇ ਜਣਾ ਦਾ ਤੁਕਾਂਤ ਆਪਸ

** 8563 Charlotte Ct, Avon, Indiana, 46123, Contact 001-317-406-0002*

ਵਿਚ ਮਿਲਦਾ ਹੈ ਅਤੇ ਅਖੀਰਲਾ ਅੱਖਰ ਵੀ ਇੱਕੋ ਣ (ਣਾਣਾ) ਹੀ ਹੈ।

**ਸਲੇਸ਼ ਅਲੰਕਾਰ:** ਹੇਠ ਲਿਖੀ ਪੰਕਤੀ ਵਿਚ ਸ਼ਬਦ 'ਕਰਮਿ' ਦੇ ਇੱਕ ਤੋਂ ਵੱਧ ਅਰਥ ਸੁਭਾਵਿਕ ਤੌਰ 'ਤੇ ਨਿਕਲਦੇ ਹਨ। ਅਰਬੀ ਭਾਸ਼ਾ ਵਿਚ ਇਸ ਸ਼ਬਦ ਦੇ ਅਰਥ ਹਨ ਕਿਰਪਾ ਜਾਂ ਬਖਸ਼ਸ਼ ਅਤੇ ਸੰਸਕ੍ਰਿਤ ਭਾਸ਼ਾ ਮੁਤਾਬਿਕ ਇਸ ਦੇ ਅਰਥ ਹਨ 'ਕੀਤੇ ਗਏ ਕੰਮ।' 'ਕਰਮਿ' ਸ਼ਬਦ ਦਾ ਅਰਥ ਕਿਸਮਤ ਜਾਂ ਭਾਗ ਵੀ ਹੁੰਦਾ ਹੈ। ਇਓਂ ਇਹ ਪੰਕਤੀ 'ਸਲੇਸ਼ ਅਲੰਕਾਰ' ਦੀ ਇੱਕ ਸੁੰਦਰ ਉਦਾਹਰਨ ਹੈ:

*ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਗੁਰਮਤਿ-ਸਿਧਾਂਤ ਅਨੁਸਾਰ ਭਾਵੇਂ ਪਰਮਾਤਮਾ ਦੀ ਪ੍ਰਾਪਤੀ ਲਈ ਵਿਕਾਰਾਂ ਦਾ ਤਿਆਗ ਅਤੇ ਕੀਤੇ ਜਾਣ ਵਾਲੇ ਕੰਮਾਂ ਦਾ ਸ਼ੁਭ ਹੋਣਾ ਜ਼ਰੂਰੀ ਹੈ ਪਰ ਇਸ ਦੇ ਬਾਵਜੂਦ ਪਰਮਾਤਮਾ ਨਾਲ ਮੇਲ ਤਦ ਹੀ ਹੁੰਦਾ ਹੈ ਜੇਕਰ ਪਰਮਾਤਮਾ ਦੀ ਮਿਹਰ ਜਾਂ ਬਖਸ਼ਸ਼ ਹੋ ਜਾਵੇ। ਇਸੇ ਕਰਕੇ ਇੱਥੇ 'ਕਰਮਿ' ਦੇ ਅਰਥ 'ਮਿਹਰ' ਜਾਂ 'ਬਖਸ਼ਸ਼' ਕਰਨ ਨੂੰ ਤਰਜੀਹ ਦਿੱਤੀ ਜਾਂਦੀ ਹੈ।

**ਵਿਨੋਕਤੀ ਅਲੰਕਾਰ:** ਜਦੋਂ ਕੋਈ ਕਾਵਿ-ਪਦ ਇਹ ਦੱਸੇ ਕਿ ਕਿਸੇ ਇੱਕ ਵਸਤੂ ਦੀ ਅਣਹੋਂਦ ਕਰ ਕੇ ਬਾਕੀ ਸਾਰੀਆਂ ਗੱਲਾਂ ਮਹੱਤਵਹੀਣ ਹੋ ਜਾਂਦੀਆਂ ਹਨ ਤਾਂ ਉਦੋਂ ਉਹ ਕਾਵਿ-ਪਦ 'ਵਿਨੋਕਤੀ ਅਲੰਕਾਰ' ਦੀ ਉਦਾਹਰਨ ਕਹਾਉਂਦਾ ਹੈ। 'ਬਾਰਹ ਮਾਹਾ ਮਾਂਝ' ਦੀਆਂ ਇਹ ਪੰਕਤੀਆਂ ਇਸ ਅਲੰਕਾਰ ਦੀ ਹੀ ਮਿਸਾਲ ਹਨ:

*-ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ॥*

*ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

*-ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ॥*

*ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਗਊ ਜਿੰਨੀ ਮਰਜ਼ੀ ਦੇਖਣ ਨੂੰ ਸੁੰਦਰ ਅਤੇ ਪਿਆਰੀ ਹੋਵੇ ਪਰ ਜੇ ਦੁੱਧ ਨਾ ਦਿੰਦੀ ਹੋਵੇ ਤਾਂ ਉਸ ਨੂੰ ਕਿਸੇ ਕੰਮ ਦੀ ਨਹੀਂ ਸਮਝਿਆ ਜਾਂਦਾ। ਧਰਤੀ ਜਿੰਨੀ ਮਰਜੀ ਉਪਜਾਊ ਹੋਵੇ ਪਾਣੀ ਤੋਂ ਬਿਨਾਂ ਫ਼ਸਲ ਕੁਮਲਾ ਜਾਂਦੀ ਹੈ ਅਤੇ ਉਸ ਤੋਂ ਅਨਾਜ ਦੇ ਰਾਹੀਂ ਕਮਾਈ ਹੋਣੀ ਸੰਭਵ ਨਹੀਂ ਹੁੰਦੀ। ਅੰਤਰੀਵੀ ਭਾਵ ਇਹ ਹੈ ਕਿ ਨਾਮ-ਸਿਮਰਨ ਤੋਂ ਬਿਨਾਂ ਮਨੁੱਖ ਦਾ ਪਦਾਰਥਾਂ ਨਾਲ ਭਰਿਆ ਜੀਵਨ ਵੀ ਵਿਅਰਥ ਹੁੰਦਾ ਹੈ। ਇਸੇ ਤਰ੍ਹਾਂ ਇਸਤਰੀ ਨੂੰ ਪਤੀ ਤੋਂ ਬਿਨਾਂ ਘਰ, ਪਿੰਡ ਅਤੇ ਸ਼ਹਿਰ ਤਪਦੀ ਭੱਠੀ ਵਰਗੇ ਲੱਗਦੇ ਹਨ ਅਤੇ ਸਾਰੇ ਸ਼ਿੰਗਾਰ ਅਤੇ ਖਾਣਾ-ਪੀਣਾ ਬੇਕਾਰ ਦਿਸਦੇ ਹਨ। ਇਵੇਂ ਹੀ ਪਰਮਾਤਮਾ ਦੇ ਨਾਮ ਤੋਂ ਬਿਨਾਂ ਸਾਡਾ ਸਰੀਰ ਅਤੇ ਸਾਡੇ ਕਰਮ-ਕਾਂਡ ਵਿਅਰਥ ਹਨ।

**ਰੂਪਕ ਅਲੰਕਾਰ:** ਹੇਠ ਲਿਖੀ ਪਵਿੱਤਰ ਤੁਕ ਵਿਚ ਗੁਰੂ ਸਾਹਿਬ ਲੋਭ (ਉਪਮੇਯ) ਦੀ ਅਵਸਥਾ ਦੱਸਣ ਲਈ ਸੁਆਨ (ਉਪਮਾਨ) ਦੀ ਅਵਸਥਾ ਨੂੰ ਉਸ ਦੇ ਇੱਕ-ਰੂਪ ਬਿਆਨ ਕਰ ਕੇ ਸਾਨੂੰ ਸਮਝਾਉਂਦੇ ਹਨ ਕਿ ਲੋਭ ਜਾਂ ਲਾਲਚ ਕੁੱਤੇ ਦੀ ਨਿਆਈਂ ਹੁੰਦਾ

ਹੈ। ਸੁਆਨ ਜਾਂ ਕੁੱਤਾ ਇੱਥੇ ਲੋਭ ਦਾ ਹੀ ਪ੍ਰਤੀਕ ਹੈ ਅਤੇ ਲੋਭ ਦਾ ਹੀ ਸਮ-ਰੂਪ ਹੈ। ਇਸ ਲਈ ਇਹ ਪੰਕਤੀ 'ਰੂਪਕ ਅਲੰਕਾਰ' ਦੀ ਉਦਾਹਰਨ ਬਣ ਗਈ ਹੈ ਕਿਉਂਕਿ ਇਸ ਵਿਚ ਉਪਮੇਯ ਅਤੇ ਉਪਮਾਨ ਇੱਕ-ਰੂਪ ਦਰਸਾਏ ਗਏ ਹਨ:

*ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬)*

**ਅਵੱਗਿਆ ਅਲੰਕਾਰ:** ਜਦੋਂ ਗੁਣ ਵਾਲੀਆਂ ਚੰਗੀਆਂ ਚੀਜ਼ਾਂ ਵਿਚ ਕੋਈ ਦੋਸ਼ ਦੇਖਿਆ ਜਾਵੇ ਤਾਂ ਅਜਿਹੀ ਦ੍ਰਿਸ਼ਟੀ ਜਾਂ ਸੋਚ ਵਾਲਾ ਕਾਵਿ-ਪਦ 'ਅਵੱਗਿਆ ਅਲੰਕਾਰ' ਦਾ ਰੂਪ ਧਾਰਦਾ ਹੈ। ਦੁਨਿਆਵੀ ਪਦਾਰਥਾਂ ਦੇ ਸੁਖ ਮਨੁੱਖ ਲਈ ਚੰਗੇ ਅਤੇ ਗੁਣਾਂ ਵਾਲੇ ਹਨ ਪਰ ਗੁਰੂ ਜੀ ਇੱਥੇ ਸਾਨੂੰ ਦੱਸਦੇ ਹਨ ਕਿ ਵਕਤ ਆਉਣ 'ਤੇ ਇਹੀ ਸੁਖ ਕੌੜੇ ਜਾਪਣ ਲੱਗਦੇ ਹਨ। ਮਨੁੱਖ ਦੇ ਰੋਗੀ ਹੋ ਜਾਣ 'ਤੇ ਅਤੇ ਮੌਤ ਦੇ ਨੇੜੇ ਆ ਜਾਣ 'ਤੇ ਇਹ ਇੱਕ ਸਚਾਈ ਹੈ ਕਿ ਮਨੁੱਖ ਨੂੰ ਫਿਰ ਸਭ ਕੁਝ ਕੌੜਾ ਲੱਗਣ ਲੱਗਦਾ ਹੈ। 'ਅਵੱਗਿਆ ਅਲੰਕਾਰ' ਦੀ ਉਦਾਹਰਨ ਹੈ ਇਹ ਪਵਿੱਤਰ ਪੰਕਤੀ :

*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

**ਅਰਥਾਵ੍ਰਿਤੀ ਦੀਪਕ ਅਲੰਕਾਰ:** ਹੇਠ ਲਿਖੀ ਪੰਕਤੀ ਵਿਚ ਦੋ ਸ਼ਬਦ 'ਮੀਤ' ਅਤੇ 'ਸਜਣ' ਇੱਕ ਹੀ ਅਰਥ ਰੱਖਦੇ ਹਨ। ਇੱਕ ਤੋਂ ਵੱਧ ਸ਼ਬਦਾਂ ਦਾ ਅਰਥ ਇੱਕੋ ਹੋਣ ਕਰਕੇ ਇਹ ਪੰਕਤੀ 'ਅਰਥਾਵ੍ਰਿਤੀ ਦੀਪਕ ਅਲੰਕਾਰ' ਦੀ ਉਦਾਹਰਨ ਹੈ:

*ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

ਇਸੇ ਤਰ੍ਹਾਂ 'ਤ੍ਰਿਪਤਿ' ਅਤੇ 'ਅਘਾਇ' ਦੋਹਾਂ ਸ਼ਬਦਾਂ ਦਾ ਅਰਥ ਇੱਕੋ ਹੀ ਹੈ ਰੱਜਣਾ। ਇੱਕੋ ਪੰਕਤੀ ਵਿਚ ਇਹ ਦੋਵੇਂ ਸ਼ਬਦ ਆਏ ਹਨ ਅਤੇ ਇਨ੍ਹਾਂ ਦੋਹਾਂ ਸ਼ਬਦਾਂ ਤੋਂ ਭਾਵ ਇਹੀ ਹੈ ਕਿ ਜਿਨ੍ਹਾਂ ਨੇ ਪਰਮਾਤਮਾ ਨਾਲ ਪ੍ਰੇਮ ਦਾ ਰਸ ਚੱਖਿਆ ਹੈ ਉਹ ਜ਼ਿੰਦਗੀ ਵਿੱਚ ਹਰ ਪੱਖੋਂ ਰੱਜ ਜਾਂਦੇ ਹਨ। ਇਸ ਪ੍ਰਕਾਰ ਇਹ ਤੁਕ 'ਅਰਥਾਵ੍ਰਿਤੀ ਦੀਪਕ ਅਲੰਕਾਰ' ਦੀ ਉਦਾਹਰਨ ਹੈ :

*ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੧੩੫)*

## ਬਾਰਹ ਮਾਹਾ ਮਾਂਝ ਵਿਚ ਅਖਾਣ ਅਤੇ ਮੁਹਾਵਰੇ

**ਕੁਝ ਅਖਾਣ:** 'ਬਾਰਹ ਮਾਹਾ ਮਾਂਝ ਮਹਲਾ ੫' ਵਿਚ ਹੇਠ ਲਿਖੀਆਂ ਪਵਿੱਤਰ ਪੰਕਤੀਆਂ ਲੋਕਾਂ ਦੀ ਜ਼ਬਾਨ 'ਤੇ ਅਖਾਣਾਂ ਅਤੇ ਕਹਾਵਤਾਂ ਵਜੋਂ ਚੜ੍ਹ ਚੁੱਕੀਆਂ ਹਨ। ਆਪਣੇ ਆਪ ਨੂੰ ਅਤੇ ਹੋਰਾਂ ਨੂੰ ਸਮਝਾਉਣ ਲਈ ਢੁਕਵੇਂ ਮੌਕਿਆਂ 'ਤੇ ਇਹ ਪੰਕਤੀਆਂ ਅਕਸਰ ਬੋਲੀਆਂ ਜਾਂਦੀਆਂ ਹਨ। ਇਨ੍ਹਾਂ ਅਖਾਣਾਂ ਨੂੰ 'ਲੋਕੋਕਤੀ ਅਲੰਕਾਰ' ਵਜੋਂ ਵੀ ਜਾਣਿਆ ਜਾਂਦਾ ਹੈ। ਕਥਾ-ਵਾਚਕ, ਪ੍ਰਚਾਰਕ ਅਤੇ ਹੋਰ ਬੁਲਾਰੇ

ਇਨ੍ਹਾਂ ਪੰਕਤੀਆਂ ਨੂੰ ਅਕਸਰ ਦੁਹਰਾਉਂਦੇ ਰਹਿੰਦੇ ਹਨ:

*੧. ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬)*

*੨. ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

*੩. ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

*੪. ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

*੫. ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

*੬. ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

*੭. ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੧੩੬)*

**ਕੁਝ ਮੁਹਾਵਰੇ:**

*੧. **ਵਾਰੇ ਜਾਣਾ:** ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

*੨. **ਗਲੇ ਮਿਲਣਾ:** ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

*੩. **ਬਲਿਹਾਰ ਜਾਣਾ:** ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

*੪. **ਪੈਰੀਂ ਪੈਣਾ ਜਾਂ ਚਰਨੀ ਲੱਗਣਾ:***

*(ੳ) ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

*(ਅ) ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩)*

*੫. **ਰੰਗ ਮਾਣਨਾ:** ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

*੬. **ਲੜ ਲੱਗਣਾ ਜਾਂ ਲੜ ਲਾਉਣਾ:** ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

*੭. **ਸਾਥ ਛੱਡਣਾ:** ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

*੮. **ਕਾਰਜ ਸੰਵਾਰਨਾ:** ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬)*

## ਬਾਣੀ 'ਬਾਰਹ ਮਾਹਾ ਮਾਂਝ' ਦੀ ਸ਼ਬਦਾਵਲੀ

ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਇਸ ਬਾਣੀ 'ਬਾਰਹ ਮਾਹਾ ਮਾਂਝ' ਵਿਚ ਵੰਨ-ਸੁਵੰਨੀ ਸ਼ਬਦਾਵਲੀ ਵਰਤੀ ਗਈ ਹੈ। ਇਸ ਬਾਣੀ ਵਿਚ ਅਰਬੀ, ਫ਼ਾਰਸੀ, ਸੰਸਕ੍ਰਿਤ, ਸਿੰਧੀ, ਲਹਿੰਦੀ ਪੰਜਾਬੀ ਆਦਿ ਭਾਸ਼ਾਵਾਂ ਨਾਲ ਸੰਬੰਧ ਰੱਖਦੇ ਸ਼ਬਦ ਤਤਸਮ ਤੇ ਤਦਭਵ ਰੂਪ ਵਿਚ ਮਿਲਦੇ ਹਨ। ਇਨ੍ਹਾਂ ਭਾਸ਼ਾਵਾਂ ਦੇ ਮੂਲ ਨਾਲ ਸੰਬੰਧ ਰੱਖਦੇ ਕੁਝ ਸ਼ਬਦ ਤਾਂ ਹੁਣ ਪੰਜਾਬੀ ਭਾਸ਼ਾ ਵਿਚ ਏਨੀ ਗਹਿਰੀ ਤਰ੍ਹਾਂ ਸਮਾ ਚੁੱਕੇ ਹਨ ਕਿ ਉਹ ਸ਼ਬਦ ਹੁਣ ਪੰਜਾਬੀ ਭਾਸ਼ਾ ਦੇ ਹੀ ਸ਼ਬਦ ਬਣ ਗਏ ਹਨ। ਵੱਖ-ਵੱਖ ਭਾਸ਼ਾਵਾਂ ਨਾਲ ਸੰਬੰਧਿਤ ਕੁਝ ਮੁੱਖ ਸ਼ਬਦਾਂ ਦਾ ਵੇਰਵਾ ਇਸ ਬਾਣੀ 'ਬਾਰਹ ਮਾਹਾ ਮਾਂਝ' ਵਿੱਚੋਂ ਇਸ ਪ੍ਰਕਾਰ ਹੈ:

**ਅਰਬੀ ਭਾਸ਼ਾ ਨਾਲ ਸੰਬੰਧ ਰੱਖਦੇ ਕੁਝ ਸ਼ਬਦ:** ਅਰਦਾਸਿ, ਸਾਹਿਬ, ਕਰਮਿ, ਕੁਰਬਾਨੁ, ਖਲਾਸੁ, ਤਮਾਇ ਅਤੇ ਨਦਰਿ।

ਫ਼ਾਰਸੀ ਭਾਸ਼ਾ ਨਾਲ ਸੰਬੰਧ ਰੱਖਦੇ ਕੁਝ ਸ਼ਬਦ : ਸਿਆਹਹੁ, ਗੁਮਾਨੁ, ਜਹਾਨੁ, ਦਹਦਿਸ, ਦਰਗਹ, ਦਾਵਣਿ, ਪਰਵਾਨੁ, ਬਖਸੇ, ਮਾਹੁ, ਮਿਹਰਵਾਨੁ, ਰੋਜੁ ਅਤੇ ਵੇਪਰਵਾਹੁ।

**ਸੰਸਕ੍ਰਿਤ ਭਾਸ਼ਾ ਨਾਲ ਸੰਬੰਧ ਰੱਖਦੇ ਕੁਝ ਸ਼ਬਦ:** ਉਸਤਤਿ, ਉਪਾਰਜਨਾ, ਉਰਿਹਾਰੁ, ਅਨੰਦ, ਸਰਮ, ਸਰਿ, ਸਰਸੀ, ਸੁਆਨੁ, ਸੁਜਾਨੁ, ਸੇਤ, ਹਲਤ, ਪਲਤ, ਕਾਮਣੀ, ਕਿਰਤਿ ਕਰਮ, ਕਿਰਪਾ, ਕੂੜ, ਗ੍ਰਾਮ, ਚਰਨਾਰਬਿੰਦ, ਤੁਖਾਰ, ਤੰਬੋਲੁ ਦਯੁ, ਦੁਬਿਧਾ, ਦੂਤ, ਧੇਨੁ, ਨਾਹ, ਨਿਹਚਲ ਧਾਮ, ਬੰਦੀ ਮੋਚ, ਭਉਜਲੁ, ਮਉਲਿਆ, ਮਹੀਅਲਿ, ਮਜਨੁ ਅਤੇ ਵਰੁ।

**ਸਿੰਧੀ ਭਾਸ਼ਾ ਨਾਲ ਸੰਬੰਧ ਰੱਖਦੇ ਕੁਝ ਸ਼ਬਦ:** ਕਲਤ੍ਰ, ਧਣੀ।

**ਲਹਿੰਦੀ ਪੰਜਾਬੀ ਭਾਸ਼ਾ ਨਾਲ ਸੰਬੰਧ ਰੱਖਦੇ ਕੁਝ ਸ਼ਬਦ:** ਉਮਾਹੜਾ, ਇਕਸੁ, ਘਣਾ, ਘਣੀ, ਪਈਸੁ, ਲਿਖਿਆਸੁ ਅਤੇ ਲੁਣੈ।

ਬੈਠੜੀਆਹ, ਮੇਲੜੀਆਹ, ਸਹੇਲੜੀਆਹ, ਇਕੇਲੜੀਆਹ, ਪੜੀਆਹ, ਖੜੀਆਹ ਅਤੇ ਜਨਮੜੀਆਹ ਇਹ ਸਾਰੇ ਸ਼ਬਦ 'ਮੰਘਿਰਿ' ਮਹੀਨੇ ਨਾਲ ਸੰਬੰਧਿਤ ਬੰਦ ਵਿਚ ਵਰਤੇ ਗਏ ਹਨ। ਇਨ੍ਹਾਂ ਸ਼ਬਦਾਂ ਦੀ ਰੰਗਤ ਲਹਿੰਦੀ ਜਾਂ ਮੁਲਤਾਨੀ ਬੋਲੀ ਵਾਲੀ ਹੈ।

ਮਹੀਨਿਆਂ ਦੇ ਨਾਵਾਂ ਵਿੱਚੋਂ ਦੀ ਆਸਾੜ (ਹਾੜ੍ਹ), ਭਾਦੁਇ (ਭਾਦੋਂ), ਅਸੁਨਿ (ਅੱਸੂ), ਮੰਘਿਰਿ (ਮੱਘਰ), ਪੋਖਿ (ਪੋਹ) ਅਤੇ ਫਲਗੁਣਿ (ਫੱਗਣ) ਬ੍ਰੈਕਟਾਂ ਵਿਚ ਦਿੱਤੇ ਨਾਵਾਂ ਨਾਲੋਂ ਬੋਲੀ ਦੀ ਸਥਾਨਕ ਰੰਗਣ ਕਰ ਕੇ ਬਣਤਰ ਅਤੇ ਬੋਲਣ ਪੱਖੋਂ ਭਿੰਨ ਹਨ। ਬਾਰਹ ਮਾਹਾ ਤੁਖਾਰੀ ਮਹਲਾ ੧ ਅਤੇ ਬਾਰਹ ਮਾਹਾ ਮਾਂਝ ਮਹਲਾ ੫ ਵਿਚ ਦਿੱਤੇ ਮਹੀਨਿਆਂ ਦੇ ਨਾਂਅ ਬਣਤਰ ਪੱਖੋਂ ਲਗਪਗ ਮਿਲਦੇ-ਜੁਲਦੇ ਹਨ।

■

# ਸਲੋਕ ਮਹਲਾ ੯ ਬਾਣੀ ਦੇ ਵਿਸ਼ੇ ਪੱਖ ਦਾ ਅਧਿਐਨ

*-ਡਾ. ਮਨਿੰਦਰ ਸਿੰਘ**

ਸਿੱਖ ਧਰਮ ਸੰਸਾਰ ਦੇ ਆਧੁਨਿਕ ਧਰਮਾਂ ਵਿੱਚੋਂ ਇੱਕ ਹੈ। ਇਸ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਸਿਧਾਂਤਕ, ਇਤਿਹਾਸਿਕ ਅਤੇ ਵਿਵਹਾਰਿਕ ਪੱਖ ਤੋਂ ਹੋਰਨਾਂ ਧਰਮਾਂ ਨਾਲੋਂ ਵਿਲੱਖਣ ਅਤੇ ਨਿਵੇਕਲਾ ਹੈ। ਗੁਰੂ ਸਾਹਿਬਾਨ ਜੀ ਨੇ ਜੋ ਸਿਧਾਂਤਕ ਆਧਾਰ ਇਸ ਧਰਮ ਨੂੰ ਮੁਹੱਈਆ ਕਰਵਾਇਆ ਹੈ, ਉਹ ਵਿਲੱਖਣ ਹੈ ਅਤੇ ਜੋ ਵਿਵਹਾਰਿਕ ਪਹੁੰਚ ਇਸ ਧਰਮ ਦੁਆਰਾ ਅਪਣਾਈ ਗਈ ਹੈ, ਉਹ ਨਿਆਰੇਪਨ ਦਾ ਇਕ ਉੱਤਮ ਨਮੂਨਾ ਪੇਸ਼ ਕਰਦੀ ਹੈ। ਸਿੱਖ ਇਤਿਹਾਸ ਨੂੰ ਜੋ ਕੋਈ ਵੀ ਗਹੁ ਅਤੇ ਨਿਰਪੇਖਤਾ ਨਾਲ ਵਾਚਦਾ ਹੈ, ਉਹ ਇਸ ਦਾ ਕਾਇਲ ਹੋ ਜਾਂਦਾ ਹੈ ਅਤੇ ਇਸ ਦਾ ਮੁਰੀਦ ਹੋਏ ਬਿਨਾਂ ਨਹੀਂ ਰਹਿ ਸਕਦਾ। ਸਿੱਖ ਧਰਮ ਕਥਨੀ ਅਤੇ ਕਰਨੀ ਦੀ ਸੁਮੇਲਤਾ ਦਾ ਧਰਮ ਹੈ, ਜਿਸ ਦਾ ਪ੍ਰਮਾਣ ਇਸ ਦੀਆਂ ਧਾਰਮਿਕ ਲਿਖਤਾਂ ਅਤੇ ਇਤਿਹਾਸਿਕ ਘਟਨਾਵਾਂ ਦੇ ਆਪਸੀ ਸਮਤੋਲ ਤੋਂ ਸਹਿਜੇ ਹੀ ਦੇਖਿਆ ਜਾ ਸਕਦਾ ਹੈ। ਗੁਰੂ ਸਾਹਿਬਾਨ ਜੀ ਨੇ ਆਪਣੇ ਮੁਖਾਰਬਿੰਦ ਤੋਂ ਜੋ ਕੁਝ ਵੀ ਉਚਾਰਿਆ, ਉਸ ਨੂੰ ਵਿਵਹਾਰਿਕ ਰੂਪ ਵਿਚ ਜਿਉਂ ਕੇ ਅਤੇ ਕਮਾ ਕੇ ਵੀ ਵਿਖਾਇਆ। ਇਸ ਦਾ ਪ੍ਰਤੱਖ ਪ੍ਰਮਾਣ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀਆਂ ਲਾਸਾਨੀ ਸ਼ਹਾਦਤਾਂ ਸਨ। ਦੋਵਾਂ ਗੁਰੂ ਸਾਹਿਬਾਨ ਜੀ ਦੀਆਂ ਸ਼ਹਾਦਤਾਂ ਦੇ ਸਾਕੇ ਵਿਚ ਉਨ੍ਹਾਂ ਦੇ ਜੀਵਨ ਦਾ ਸਿਖਰ ਵੇਖਿਆ ਜਾ ਸਕਦਾ ਹੈ। ਉਸ ਜੀਵਨ ਦਾ ਜਿਸ ਦਾ ਹਰ ਪਲ ਹੀ ਜਿਊਂਦੀ ਸ਼ਹਾਦਤ ਸੀ, ਉਹ ਜੀਵਨ ਜਿਹੜਾ ਪਰਮਾਤਮਾ ਅਤੇ ਮਾਨਵਤਾ ਲਈ ਜੀਵਿਆ ਗਿਆ ਸੀ, ਉਹ ਜੀਵਨ ਜਿਹੜਾ ਮਾਨਵਤਾ ਦੀ ਸੇਵਾ ਅਤੇ ਸੱਚ ਦੇ ਪਾਸਾਰ ਵਿਚ ਸਮਰਪਿਤ ਸੀ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਹਕੂਮਤ ਨੇ ਐਸੀ ਅੱਤ ਚੁੱਕੀ ਕਿ ਗੁਰੂ ਅਰਜਨ ਦੇਵ ਜੀ ਨੂੰ ਸਿੱਖ ਇਤਿਹਾਸ ਵਿਚ ਬਹੁਤ ਵੱਡਾ ਤੇ ਲਾਮਿਸਾਲ ਬਦਲਾਅ ਲਿਆਉਣਾ ਪਿਆ। ਇਸ ਬਦਲਾਅ ਨੇ ਹੀ ਸਿੱਖ ਧਰਮ ਵਿਚ ਸ਼ਹੀਦੀ ਗਾਥਾ ਨੂੰ ਜਨਮ ਦਿੱਤਾ। ਮੁਗ਼ਲ ਬਾਦਸ਼ਾਹ ਜਹਾਂਗੀਰ ਅਤੇ ਸਿੱਖਾਂ ਦੀ ਚੜ੍ਹਦੀ ਕਲਾ ਤੋਂ ਖਾਰ ਖਾਂਦੇ ਉਸ ਹੰਕਾਰੀ ਟੋਲੇ ਦੀ ਮਿਲੀਭੁਗਤ ਸਦਕਾ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬਿਠਾ ਕੇ ਸੀਸ ਵਿਚ ਗਰਮ ਰੇਤਾ ਪਾ ਕੇ ਅਤੇ ਕਈ ਹੋਰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਇਸ ਸ਼ਹੀਦੀ ਗਾਥਾ ਦੇ ਪ੍ਰਸੰਗ ਵਿਚ ਇਕ ਅਨੋਖਾ ਅਧਿਆਇ ਉਦੋਂ ਜੁੜ ਗਿਆ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਧਰਮ

** ਪਿੰਡ ਚੱਕ ਪਾਡਲਾ, ਡਾਕ-ਬਾਬਾ ਲਦਾਨਾ, ਜ਼ਿਲ੍ਹਾ ਕੈਥਲ-੧੩੬੦੨੭; ਹਰਿਆਣਾ। ਮੋ. ੯੭੨੮੬੯੯੦੫੮*

ਦੀ ਰਾਖੀ ਲਈ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਹਾਦਤ ਦਿੱਤੀ। ਉਨ੍ਹਾਂ ਦਾ ਸੀਸ ਧੜ ਤੋਂ ਜੁਦਾ ਕਰ ਕੇ ਸ਼ਹੀਦ ਕੀਤਾ ਗਿਆ। ਇਤਿਹਾਸ ਵਿਚ ਅਜਿਹਾ ਪਹਿਲੀ ਵਾਰ ਵਾਪਰਿਆ ਸੀ ਕਿ ਕਤਲ (ਸ਼ਹੀਦ) ਹੋਣ ਵਾਲਾ ਖ਼ੁਦ ਚੱਲ ਕੇ ਕਾਤਲ ਕੋਲ ਗਿਆ ਹੋਵੇ ਤੇ ਉਹ ਵੀ ਕਿਸੇ ਦੂਸਰੇ ਧਰਮ ਦੀ ਰੱਖਿਆ ਲਈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨੂੰ ਇਨ੍ਹਾਂ ਸ਼ਬਦਾਂ ਨਾਲ ਬਿਆਨ ਕੀਤਾ ਗਿਆ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*
*ਸਾਧਨ ਹੇਤ ਇਤੀ ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥੧੩॥*
*ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸੁ ਦੀਆ ਪਰ ਸਿਰਰੁ ਨ ਦੀਆ॥...*
*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥*
*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥੧੫॥*
*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥੧੬॥* *(ਬਚਿਤ੍ਰ ਨਾਟਕ)*

ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਪ੍ਰਕਾਸ਼ ਗੁਰੂ ਕੇ ਮਹਿਲ ਸ੍ਰੀ ਅੰਮ੍ਰਿਤਸਰ ਵਿਖੇ ੧੬੨੧ ਈ. ਨੂੰ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਮਾਤਾ ਨਾਨਕੀ ਦੇ ਘਰ ਹੋਇਆ। ਆਪ ਜੀ ਦੇ ਚਾਰ ਭਰਾ ਅਤੇ ਇਕ ਭੈਣ ਸੀ। ਆਪ ਜੀ ਦਾ ਵਿਆਹ ੧੧ ਸਾਲ ਦੀ ਉਮਰ ਵਿਚ ਬੀਬੀ ਗੁਜਰੀ ਜੀ (ਮਾਤਾ ਗੁਜਰੀ ਜੀ) ਨਾਲ ਹੋਇਆ। ਗੁਰੂ ਜੀ ਦੇ ਬਚਪਨ ਦਾ ਨਾਮ ਤਿਆਗ ਮੱਲ ਸੀ, ਪਰੰਤੂ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਚੌਥੀ ਜੰਗ ਕਰਤਾਰਪੁਰ ਵਿਖੇ ਹੋਈ ਤਾਂ ਆਪ ਦੀ ਤੇਗ ਅਤੇ ਬਹਾਦਰੀ ਦੇ ਜੌਹਰ ਦੇਖ ਕੇ ਪਿਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਖੁਸ਼ ਹੋ ਕੇ ਆਪ ਜੀ ਦਾ ਨਾਮ 'ਤੇਗ ਬਹਾਦਰ' ਰੱਖ ਦਿੱਤਾ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਜੋਤੀ ਜੋਤ ਸਮਾਉਣ ਸਮੇਂ 'ਬਾਬਾ ਬਕਾਲੇ' ਕਹਿ ਕੇ ਸੰਗਤ ਨੂੰ ਗੁਰੂ ਦੀ ਦੱਸ ਪਾਈ। ਇਸ ਸਮੇਂ ਸ੍ਰੀ ਗੁਰੂ ਤੇਗ ਬਹਾਦਰ ਜੀ ਬਕਾਲੇ ਵਿਚ ਰਹਿ ਰਹੇ ਸਨ। ਇੱਥੋਂ ਹੀ ਵੈਰਾਗ ਅਤੇ ਤਿਆਗ ਦੀ ਮੂਰਤ ਸ੍ਰੀ ਗੁਰੂ ਤੇਗ ਬਹਾਦਰ ਜੀ 'ਗੁਰੂ ਲਾਧੋ ਰੇ' ਦੇ ਰੂਪ ਵਿਚ ਇੱਕ ਸਿੱਖ ਦੁਆਰਾ ਪ੍ਰਗਟ ਹੋਏ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ੧੫ ਰਾਗਾਂ ਵਿਚ ੫੯ ਸ਼ਬਦ ਅਤੇ ੫੭ ਸਲੋਕ ਉਚਾਰਨ ਕੀਤੇ। ਇਹ ਬਾਣੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੀ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਮੁਚੀ ਬਾਣੀ ਵੈਰਾਗਮਈ ਹੈ। ਇਹ ਸੰਸਾਰ ਨੂੰ ਨਾਸ਼ਮਾਨ ਮੰਨ ਕੇ ਪ੍ਰਭੂ ਦਾ ਸਿਮਰਨ ਕਰਨ ਦੀ ਸਿੱਖਿਆ ਦਿੰਦੀ ਹੈ। ਇਸ ਦੇ ਨਾਲ ਹੀ ਗੁਰੂ ਤੇਗ ਬਹਾਦਰ ਜੀ ਨੇ ਬਾਣੀ ਵਿਚ ਨਾਮ, ਮੁਕਤੀ, ਮਾਇਆ, ਸ੍ਰਿਸ਼ਟੀ, ਸਾਧ ਸੰਗਤ, ਮਨੁੱਖੀ ਸਰੀਰ, ਬੈਕੁੰਠ ਅਤੇ ਕਰਮ-ਕਾਂਡ ਆਦਿ ਵਿਸ਼ਿਆਂ ਨੂੰ ਛੋਹਿਆ ਹੈ। ਆਪ ਜੀ ਦੀ ਬਾਣੀ ਉਹ ਔਸ਼ਧੀ ਹੈ ਜਿਸ ਨਾਲ ਮਨੁੱਖ ਆਪਣੇ ਮਨ ਨੂੰ ਸੋਧ ਕੇ, ਮਾਇਆ ਦੇ ਮੋਹ ਤੋਂ ਮੁਕਤ ਹੋ ਕੇ ਸੰਸਾਰ ਦੀ ਨਾਸ਼ਮਾਨਤਾ ਨੂੰ

ਸਮਝ ਕੇ ਪਰਮਾਤਮਾ ਦੀ ਭਗਤੀ ਵਿਚ ਜੁੜ ਜਾਂਦਾ ਹੈ। ਇਸ ਲੇਖ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੁਆਰਾ ਉਚਾਰੀ ਗਈ ਬਾਣੀ ਸਲੋਕ ਮਹਲਾ ੯ ਵਿਚ ਆਏ ਵਿਸ਼ਿਆਂ ਦੇ ਪੱਖਾਂ ਨੂੰ ਵੇਖਣ ਦਾ ਯਤਨ ਕੀਤਾ ਜਾਵੇਗਾ।

ਸਲੋਕ ਮਹਲਾ ੯ ਸਿਰਲੇਖ ਅਧੀਨ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ੫੭ ਸਲੋਕ ਹਨ ਅਤੇ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਗ ੧੪੨੬ ਤੋਂ ੧੪੨੯ ਤਕ ਸੁਸ਼ੋਭਿਤ ਹਨ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੁਆਰਾ ਰਚਿਤ ਇਨ੍ਹਾਂ ਸਲੋਕਾਂ ਨੂੰ ਭੋਗ ਵਾਲੇ ਸਲੋਕ ਵੀ ਕਿਹਾ ਜਾਂਦਾ ਹੈ। ਇਨ੍ਹਾਂ ਸਲੋਕਾਂ ਦੀ ਭਾਸ਼ਾ ਬਹੁਤ ਹੀ ਸੌਖੀ ਅਤੇ ਸਰਲ ਹੈ। ਧਿਆਨ ਨਾਲ ਪੜ੍ਹਨ ਅਤੇ ਸੁਣਨ ਵਾਲੇ ਨੂੰ ਇਨ੍ਹਾਂ ਦੇ ਅਰਥ ਕਾਫੀ ਹੱਦ ਤਕ ਸਮਝ ਆ ਜਾਂਦੇ ਹਨ। ਗੁਰੂ ਜੀ ਦੇ ਸਲੋਕਾਂ ਦਾ ਕੇਂਦਰੀ ਵਿਸ਼ਾ ਮਨੁੱਖ ਨੂੰ ਸੰਸਾਰ ਦੇ ਵਿਸ਼ੇ-ਵਿਕਾਰਾਂ ਦੀ ਲੀਨਤਾ ਤੋਂ ਹਟਾ ਕੇ ਪਰਮਾਤਮਾ ਦੀ ਭਗਤੀ ਵਿਚ ਲੀਨ ਕਰਨਾ ਹੈ। ਇਨ੍ਹਾਂ ਸਲੋਕਾਂ ਵਿਚ ਜਿਹੜੇ ਵਿਸ਼ੇ ਰੂਪਮਾਨ ਹੋਏ ਹਨ, ਉਨ੍ਹਾਂ ਦਾ ਵਰਣਨ ਹੇਠਾਂ ਲਿਖੇ ਅਨੁਸਾਰ ਹੈ:

**ਪਰਮਾਤਮਾ**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਪਰਮਾਤਮਾ ਦੇ ਨਾਮ ਨੂੰ ਆਪਣੇ ਅਧਿਆਤਮਿਕ ਚਿੰਤਨ ਅਤੇ ਉਪਦੇਸ਼ ਦਾ ਧੁਰਾ ਬਣਾਇਆ ਹੈ। ਉਨ੍ਹਾਂ ਨੇ ਆਪਣੀ ਬਾਣੀ ਵਿਚ ਪਰਮਾਤਮਾ ਲਈ ਹਰਿ, ਪਤਿਤ ਉਧਾਰਨ, ਨਿਰੰਜਨ, ਗੋਬਿੰਦ, ਰਾਮ, ਭਗਵਾਨ, ਸੁਖ ਦਾਤਾ, ਚਿੰਤਾਮਣਿ, ਦੁਖ ਭੰਜਨ ਅਤੇ ਸਰਬ ਨਿਵਾਸੀ ਆਦਿ ਪਦਾਂ ਦੀ ਵਰਤੋਂ ਕੀਤੀ ਹੈ। ਗੁਰੂ ਜੀ ਸੰਸਾਰੀ ਪਦਾਰਥਾਂ ਦਾ ਤਿਆਗ ਕਰਕੇ, ਸੰਸਾਰ ਸਮੁੰਦਰ ਤੋਂ ਪਾਰ ਉਤਰਨ ਲਈ ਉਸ ਪਰਮਾਤਮਾ ਦਾ ਭਜਨ ਕਰਨ 'ਤੇ ਜ਼ੋਰ ਦਿੰਦੇ ਹਨ ਜੋ ਹਰੇਕ ਸਰੀਰ ਵਿਚ ਵੱਸ ਰਿਹਾ ਹੈ।[੧] ਮਨੁੱਖੀ ਸਰੀਰ ਦੀਆਂ ਤਿੰਨ ਅਵਸਥਾਵਾਂ-ਬਾਲ ਅਵਸਥਾ, ਜੁਆਨੀ ਦੀ ਅਵਸਥਾ ਅਤੇ ਬੁਢੇਪੇ ਦੀ ਅਵਸਥਾ ਉਸ ਪਰਮਾਤਮਾ ਦੇ ਨਾਮ ਤੋਂ ਬਿਨਾਂ ਵਿਅਰਥ ਹੀ ਗੁਜ਼ਰ ਜਾਂਦੀਆਂ ਹਨ।[੨] ਆਪਣੇ ਸਲੋਕਾਂ ਵਿਚ ਮਛਲੀ ਅਤੇ ਕੁੱਤੇ ਦੀਆਂ ਉਦਾਹਰਨਾਂ ਦੇ ਕੇ ਗੁਰੂ ਜੀ ਸਮਝਾਉਂਦੇ ਹਨ ਕਿ, ਹੇ ਪ੍ਰਾਣੀ! ਜਿਸ ਤਰ੍ਹਾਂ ਮਛਲੀ ਪਾਣੀ ਨੂੰ ਪਿਆਰ ਕਰਦੀ ਹੈ[੩] ਅਤੇ ਕੁੱਤਾ ਆਪਣੇ ਮਾਲਕ ਦੇ ਫਟਕਾਰਣ, ਦੁਤਕਾਰਣ 'ਤੇ ਵੀ ਉਸ ਦਾ ਘਰ ਕਦੇ ਵੀ ਛੱਡਦਾ ਨਹੀਂ ਹੈ,[੪] ਇਸੇ ਤਰ੍ਹਾਂ ਤੂੰ ਵੀ ਪਰਮਾਤਮਾ ਦਾ ਨਾਮ ਸਿਮਰਨ ਕਰ। ਕਿਉਂਕਿ ਇਸ ਸੰਸਾਰ ਵਿਚ ਪਰਮਾਤਮਾ ਦਾ ਨਾਮ ਹੀ ਸਭ ਡਰ ਦੂਰ ਕਰਨ ਵਾਲਾ ਹੈ ਅਤੇ ਜੋ ਵੀ ਉਸ ਦਾ ਨਾਮ ਜਪਦਾ ਰਹਿੰਦਾ ਹੈ, ਉਸ ਦੇ ਸਾਰੇ ਕੰਮ ਨੇਪਰੇ ਚੜ੍ਹ ਜਾਂਦੇ ਹਨ:

*ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ॥*
*ਨਿਸਿ ਦਿਨੁ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ੧੪੨੭)*

ਜੋ ਜੀਵ ਉਸ ਪਰਮਾਤਮਾ ਦਾ ਨਾਮ ਸਿਮਰਨ ਕਰਦੇ ਹਨ, ਉਹ ਰੱਬ ਦਾ ਰੂਪ ਹੀ ਹੋ

ਜਾਂਦੇ ਹਨ। ਐਸੇ ਭਗਤਾਂ ਅਤੇ ਪਰਮਾਤਮਾ ਵਿਚ ਕੋਈ ਫਰਕ ਨਹੀਂ ਰਹਿੰਦਾ।[੫] ਪਰੰਤੂ ਇਸ ਦੇ ਉਲਟ ਜਿਸ ਮਨੁੱਖ ਦੇ ਮਨ ਵਿਚ ਪਰਮਾਤਮਾ ਦੀ ਭਗਤੀ ਨਹੀਂ ਹੈ, ਅਜਿਹਾ ਸਰੀਰ ਮਨੁੱਖਾ ਦੇਹੀ ਵਿਚ ਹੁੰਦਿਆਂ ਵੀ ਸੂਰ ਅਤੇ ਕੁੱਤਿਆਂ ਵਾਂਗ ਹੀ ਹੈ।[੬] ਸੰਸਾਰ ਦੇ ਸਭ ਰਿਸ਼ਤੇ-ਨਾਤੇ ਅਤੇ ਸਾਕ ਸੰਬੰਧੀ ਸਭ ਝੂਠ ਹੈ, ਕੇਵਲ ਪਰਮਾਤਮਾ ਦਾ ਨਾਮ ਹੀ ਸੱਚਾ ਹੈ, ਜੋ ਸਦੈਵ ਜੀਵ ਦੇ ਨਾਲ ਰਹਿੰਦਾ ਹੈ। ਇਸ ਦੇ ਬਰਾਬਰ ਹੋਰ ਕੁਝ ਨਹੀਂ ਹੈ। ਪਰਮਾਤਮਾ ਹੀ ਮਨੁੱਖ ਨੂੰ ਸਭ ਸੁਖ ਦੇਣ ਵਾਲਾ ਹੈ[੭], ਉਸ ਦੇ ਸਾਹਮਣੇ ਸਾਰਾ ਜਗਤ ਭਿਖਾਰੀ ਵਾਂਗ ਹੈ।[੮] ਮਨੁੱਖ ਨੂੰ ਸਰੀਰ, ਧਨ, ਜਾਇਦਾਦ ਆਦਿ ਸੁਖ ਉਸ ਪਰਮਾਤਮਾ ਨੇ ਹੀ ਦਿੱਤੇ ਹੋਏ ਹਨ, ਪਰ ਇਨ੍ਹਾਂ ਦਾ ਭੋਗ ਕਰਦਾ ਹੋਇਆ ਮਨੁੱਖ ਫਿਰ ਵੀ ਉਸ ਦਾ ਸਿਮਰਨ ਨਹੀਂ ਕਰਦਾ।[੯] ਜਦਕਿ ਜਿਸ ਸਮੇਂ ਮਨੁੱਖ ਦੇ ਸਾਰੇ ਸੰਗੀ ਸਾਥੀ ਉਸ ਦਾ ਸਾਥ ਛੱਡ ਜਾਂਦੇ ਹਨ ਤਾਂ ਉਸ ਮੁਸੀਬਤ ਵਿਚ ਵੀ ਸਿਰਫ ਪਰਮਾਤਮਾ ਹੀ ਸਹਾਰਾ ਬਣਦਾ ਹੈ।[੧੦] ਪਰਮਾਤਮਾ ਹੀ ਪਤਿਤਾਂ ਦਾ ਉੱਧਾਰ ਕਰਨ ਵਾਲਾ, ਸਾਰੇ ਡਰ ਦੂਰ ਕਰਨ ਵਾਲਾ ਅਤੇ ਅਨਾਥਾਂ ਦਾ ਨਾਥ ਹੈ ਜੋ ਸਦੈਵ ਜੀਵ ਦੇ ਨਾਲ ਰਹਿੰਦਾ ਹੈ।[੧੧] ਜੋ ਕੋਈ ਵੀ ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾਉਂਦਾ ਹੈ, ਉਸ ਦੇ ਸਭ ਦੁੱਖ ਕਲੇਸ਼ ਦੂਰ ਹੋ ਜਾਂਦੇ ਹਨ ਅਤੇ ਉਸ ਨੂੰ ਪਰਮਾਤਮਾ ਦੇ ਦਰਸ਼ਨ ਵੀ ਹੋ ਜਾਂਦੇ ਹਨ:

*ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ॥*
*ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

## ਮੁਕਤੀ

ਮੁਕਤੀ ਦਾ ਸੰਕਲਪ ਹਰੇਕ ਧਰਮ ਵਿਚ ਵੱਖੋ-ਵੱਖ ਹੈ। ਮਨੁੱਖ ਦੀ ਸਰੀਰਕ ਮੌਤ ਹੋਣ ਤੋਂ ਬਾਅਦ ਵਾਲੀ ਮੁਕਤੀ, ਜਿਹੜੀ ਕਈ ਧਰਮਾਂ ਵਿਚ ਪ੍ਰਚਾਰੀ ਜਾਂਦੀ ਹੈ, ਪਰ ਗੁਰਮਤਿ ਦੇ ਵਿਚਾਰ ਇਸ ਬਾਰੇ ਕੁਝ ਵੱਖਰੇ ਹਨ। ਗੁਰਮਤਿ ਵਿਚ ਮਨੁੱਖ ਦੇ ਜਿਊਂਦੇ ਜੀਅ ਹੀ ਮੁਕਤ ਹੋਣ ਤੇ ਜੋਰ ਦਿੱਤਾ ਗਿਆ ਹੈ। ਗੁਰਬਾਣੀ ਅਨੁਸਾਰ ਜੋ ਮਨੁੱਖ ਪੰਜਾ ਵਿਕਾਰਾਂ ਵਿਚ ਫਸਿਆ ਹੋਇਆ ਕਰਮ-ਕਾਂਡ ਕਰਦਾ ਫਿਰਦਾ ਹੈ, ਉਹ ਮੁਕਤ ਨਹੀਂ ਹੋ ਸਕਦਾ। ਇਸ ਲਈ ਮਨੁੱਖ ਨੇ ਆਪਣੇ ਪੰਜ ਵਿਕਾਰਾਂ ਨੂੰ ਕਾਬੂ ਕਰ ਕੇ, ਆਪਣੇ ਨਿਤਾ-ਪ੍ਰਤੀ ਕਾਰ-ਵਿਹਾਰ ਕਰਦਿਆਂ ਹੋਇਆਂ ਜੀਵਨ ਮੁਕਤਿ ਹੋਣਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ ਆਪਣੀ ਬਾਣੀ ਵਿਚ ਜੀਵਨ ਮੁਕਤੀ ਦਾ ਚਿਤਰਨ ਪੇਸ਼ ਕੀਤਾ ਹੈ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੇ ਸਲੋਕਾਂ ਵਿਚ ਜੀਵਨ ਮੁਕਤੀ ਦਾ ਚਿਤਰਨ ਬੜੇ ਸਪੱਸ਼ਟ ਢੰਗ ਨਾਲ ਕੀਤਾ ਹੈ। ਉਨ੍ਹਾਂ ਅਨੁਸਾਰ ਜਿਸ ਮਨੁੱਖ ਨੇ ਵੀ ਪਰਮਾਤਮਾ ਦੇ ਨਾਮ ਨਾਲ ਸਾਂਝ ਪਾ ਕੇ ਆਪਣੇ ਪੰਜ ਵਿਕਾਰਾਂ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਦਾ ਤਿਆਗ ਕਰ ਦਿੱਤਾ ਹੈ। ਜਿਸ ਮਨੁੱਖ ਉੱਪਰ ਖੁਸ਼ੀ-ਗਮੀ ਦਾ ਕੋਈ ਪ੍ਰਭਾਵ ਨਹੀਂ ਹੈ ਅਤੇ ਜੋ ਵੈਰੀ ਅਤੇ ਮਿੱਤਰ ਨੂੰ ਇਕ ਸਮਾਨ ਸਮਝਦਾ ਹੈ, ਉਹੀ ਮਨੁੱਖ ਮੁਕਤੀ ਦੀ ਅਵਸਥਾ ਪ੍ਰਾਪਤ ਕਰਦਾ ਹੈ:

*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥*

*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਗੁਰੂ ਜੀ ਕਹਿੰਦੇ ਹਨ ਕਿ ਜਿਸ ਮਨੁੱਖ ਨੂੰ ਉਸਤਤਿ ਅਤੇ ਨਿੰਦਿਆ ਡੁਲਾ ਨਹੀਂ ਸਕਦੀ ਅਤੇ ਜੋ ਲੋਹੇ ਅਤੇ ਸੋਨੇ ਨੂੰ ਇਕ ਸਮਾਨ ਦੇਖਦਾ ਹੋਇਆ ਮਾਇਆ ਤੋਂ ਨਿਰਲੇਪ ਰਹਿੰਦਾ ਹੈ, ਉਹੀ ਮਨੁੱਖ ਮੁਕਤ ਹੁੰਦਾ ਹੈ।[੧੨] ਗੁਰੂ ਜੀ ਦੱਸਦੇ ਹਨ ਕਿ ਉਹ ਪਰਮਾਤਮਾ ਸਭ ਸੁਖ ਦੇਣ ਵਾਲਾ ਹੈ, ਉਸ ਦਾ ਨਾਮ ਜਪਦਿਆਂ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ।[੧੩]

**ਸੰਸਾਰ ਦੀ ਨਾਸ਼ਮਾਨਤਾ**

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਲੋਕਾਂ ਵਿਚ ਨਾਸ਼ਮਾਨਤਾ ਦੋ ਰੂਪਾਂ ਵਿਚ ਦ੍ਰਿਸ਼ਟੀਗੋਚਰ ਹੁੰਦੀ ਹੈ। ਇਕ ਸੰਸਾਰ ਦੀ ਨਾਸ਼ਮਾਮਤਾ ਅਤੇ ਦੂਜਾ ਮਨੁੱਖੀ ਜੀਵਨ ਜਾਂ ਸ਼ਰੀਰ ਦੀ ਨਾਸ਼ਮਾਨਤਾ। ਗੁਰੂ ਜੀ ਨੇ ਬਾਣੀ ਵਿਚ ਸੰਸਾਰ ਦੀ ਨਾਸ਼ਮਾਨਤਾ ਦਾ ਦ੍ਰਿੜ੍ਹ ਨਿਸ਼ਚਾ ਕਰਵਾਇਆ ਹੈ। ਉਨ੍ਹਾਂ ਅਨੁਸਾਰ ਦੁਨੀਆ ਦੇ ਸਭ ਜੀਵ-ਜੰਤੂ ਅਤੇ ਪ੍ਰਕਿਰਤੀ ਆਦਿਕ ਕੁਝ ਵੀ ਸਥਿਰ ਨਹੀਂ ਹੈ। ਇਹ ਸਭ ਸੰਸਾਰ ਰੇਤ ਦੀ ਦੀਵਾਰ ਵਾਂਗ ਹੈ ਜੋ ਪਲ ਭਰ ਵਿਚ ਗਿਰ ਸਕਦੀ ਹੈ। ਇਸੇ ਦੀਵਾਰ ਦੀ ਤਰ੍ਹਾਂ ਸੰਸਾਰ ਵੀ ਨਾਸ਼ਵੰਤ ਹੈ।[੧੪] ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸ ਸੰਸਾਰ ਦੀ ਤੁਲਨਾ ਪਾਣੀ ਦੇ ਬੁਲਬੁਲੇ, ਸੁਪਨੇ, ਮ੍ਰਿਗ ਤ੍ਰਿਸ਼ਨਾ, ਧੂੰਏਂ ਦੇ ਪਹਾੜ, ਬੱਦਲ ਦੀ ਛਾਂ ਆਦਿਕ ਨਾਲ ਕਰ ਕੇ ਇਸ ਜਗਤ ਦੀ ਨਾਸ਼ਮਾਨਤਾ ਨੂੰ ਪ੍ਰਗਟਾਇਆ ਹੈ। ਸੰਸਾਰ ਦੀ ਤੁਲਨਾ ਪਾਣੀ ਦੇ ਬੁਲਬੁਲੇ ਨਾਲ ਕਰਦੇ ਹੋਏ ਗੁਰੂ ਜੀ ਫੁਰਮਾਉਂਦੇ ਹਨ ਕਿ ਜਿਵੇਂ ਪਾਣੀ ਦਾ ਬੁਲਬੁਲਾ ਸਦਾ ਪੈਦਾ ਹੁੰਦਾ ਅਤੇ ਨਾਸ਼ ਹੁੰਦਾ ਰਹਿੰਦਾ ਹੈ, ਇਸੇ ਤਰ੍ਹਾਂ ਪਰਮਾਤਮਾ ਨੇ ਜਗਤ ਦੀ ਖੇਡ ਬਣਾਈ ਹੈ। ਇਹ ਜਗਤ ਵੀ ਪਾਣੀ ਦੇ ਬੁਲਬੁਲੇ ਦੀ ਨਿਆਈ ਪੈਦਾ ਅਤੇ ਨਾਸ਼ ਹੁੰਦਾ ਰਹਿੰਦਾ ਹੈ।[੧੫] ਇਸੇ ਤਰ੍ਹਾਂ ਸੰਸਾਰ ਦੀ ਸੁਪਨੇ ਨਾਲ ਤੁਲਨਾ ਕਰਦੇ ਹੋਏ ਗੁਰੂ ਜੀ ਫੁਰਮਾਨ ਕਰਦੇ ਹਨ:

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥*
*ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਇਸੇ ਤਰ੍ਹਾਂ ਮਨੁੱਖੀ ਸਰੀਰ ਜਿਸ ਨੂੰ ਅਕਾਲ ਪੁਰਖ ਨੇ ਪੰਜ ਤੱਤਾਂ ਤੋਂ ਬਣਾਇਆ ਹੈ, ਇਹ ਵੀ ਅੰਤ ਨੂੰ ਮੌਤ ਤੋਂ ਬਾਅਦ ਪੰਜ ਤੱਤਾਂ ਵਿਚ ਹੀ ਮਿਲ ਜਾਂਦਾ ਹੈ।[੧੬] ਗੁਰੂ ਜੀ ਕਹਿੰਦੇ ਹਨ ਕਿ ਇਹ ਸੰਸਾਰ ਸਦਾ ਥਿਰ ਰਹਿਣ ਵਾਲਾ ਨਹੀਂ ਹੈ, ਪਰ ਮਨੁੱਖ ਫਿਰ ਵੀ ਮਾਇਆ ਵਿਚ ਲਿਪਤ ਹੋ ਕੇ ਪਦਾਰਥਕ ਪ੍ਰਾਪਤੀਆਂ ਪਿੱਛੇ ਭੱਜਦਾ ਰਹਿੰਦਾ ਹੈ ਅਤੇ ਆਪਣਾ ਸਮਾਂ ਵਿਅਰਥ ਨਸ਼ਟ ਕਰਦਾ ਹੈ। ਗੁਰੂ ਜੀ ਮਾਇਆ ਦੇ ਮੋਹ ਨੂੰ ਤਿਆਗ ਕੇ ਉਸ ਪਰਮਾਤਮਾ ਦਾ ਨਾਮ ਸਿਮਰਨ ਕਰਨ ਦਾ ਉਪਦੇਸ਼ ਦਿੰਦੇ ਹਨ।[੧੭] ਪਰੰਤੂ ਮਨੁੱਖ ਜਗਤ ਦੀ ਨਾਸ਼ਮਾਨਤਾ ਨੂੰ ਸਵੀਕਾਰ ਨਹੀਂ ਕਰਦਾ ਅਤੇ ਇਸ ਨੂੰ ਸਦਾ ਕਾਇਮ ਰਹਿਣ ਵਾਲਾ ਸਮਝ ਕੇ ਇਸ ਨਾਲ ਪ੍ਰੀਤ ਬਣਾਈ ਰੱਖਦਾ ਹੈ। ਜਦਕਿ ਧਨ, ਇਸਤਰੀ,

ਜਾਇਦਾਦ ਆਦਿ ਜਿਸ ਨੂੰ ਵੀ ਮਨੁੱਖ ਆਪਣਾ ਸਮਝਦਾ ਹੈ, ਇਨ੍ਹਾਂ ਵਿੱਚੋਂ ਕੋਈ ਵੀ ਉਸ ਦਾ ਪੱਕਾ ਸੰਗੀ ਸਾਥੀ ਨਹੀਂ ਹੈ।[੧੮]

ਗੁਰੂ ਜੀ ਨੇ ਜਗਤ ਨੂੰ ਨਾਸ਼ਵੰਤ ਦੱਸ ਕੇ ਚਿੰਤਾ ਰਹਿਤ ਜੀਵਨ ਜੀਣ ਦੀ ਸਿੱਖਿਆ ਦਿੱਤੀ ਹੈ। ਕਿਉਂਕਿ ਚਿੰਤਾ ਉਸ ਘਟਨਾ ਦੀ ਕਰਨੀ ਚਾਹੀਦੀ ਹੈ, ਜਿਹੜੀ ਕਦੇ ਵਾਪਰਨ ਵਾਲੀ ਨਾ ਹੋਵੇ। ਇਸ ਜਗਤ ਦੀ ਤਾਂ ਚਾਲ ਹੀ ਇਹ ਹੈ ਕਿ ਇੱਥੇ ਕੋਈ ਵੀ ਜੀਵ ਸਦਾ ਕਾਇਮ ਰਹਿਣ ਵਾਲਾ ਨਹੀਂ ਹੈ।[੧੯] ਜਿਹੜਾ ਵੀ ਜੰਮਿਆ ਹੈ ਉਸ ਨੇ ਅੱਜ ਜਾਂ ਭਲਕੇ ਕੂਚ ਕਰ ਹੀ ਜਾਣਾ ਹੈ। ਇਸ ਸੰਸਾਰ ਵਿੱਚੋਂ ਤਾਂ ਸ੍ਰੀ ਰਾਮ ਚੰਦਰ ਜੀ ਵੀ ਕੂਚ ਕਰ ਗਏ ਅਤੇ ਰਾਵਣ ਜਿਸ ਨੂੰ ਵੱਡੇ ਪਰਵਾਰ ਵਾਲਾ ਕਿਹਾ ਜਾਂਦਾ ਸੀ, ਉਹ ਵੀ ਚਲਾ ਗਿਆ।[੨੦] ਇਸ ਜਗਤ ਵਿਚ ਕੋਈ ਥਿਰ ਰਹਿਣ ਵਾਲਾ ਨਹੀਂ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਸ ਨਾਸ਼ਵੰਤ ਸੰਸਾਰ ਵਿਚ ਕੇਵਲ ਪਰਮਾਤਮਾ ਅਤੇ ਉਸ ਦੇ ਨਾਮ ਨੂੰ ਹੀ ਸਦਾ ਕਾਇਮ ਰਹਿਣ ਵਾਲਾ ਮੰਨਿਆ ਹੈ:

*ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ॥*
*ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰ ਮੰਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

## ਮਾਇਆ

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਲੋਕਾਂ ਉੱਤੇ ਮਾਇਆ ਦੇ ਹਾਨੀਕਾਰਕ ਪ੍ਰਭਾਵ ਨੂੰ ਵੇਖ ਕੇ ਉਸ ਦਾ ਵਿਸ਼ਲੇਸ਼ਣ ਕੀਤਾ ਹੈ ਅਤੇ ਮਾਇਆ ਦੇ ਮੋਹ ਤੋਂ ਦੂਰ ਰਹਿਣ ਲਈ ਕਿਹਾ ਹੈ। ਮਾਇਆ ਸ਼ੈਤਾਨੀ ਰੂਪ ਧਾਰ ਕੇ ਮਨੁੱਖ ਨੂੰ ਆਪਣੇ ਵਿਚ ਭਰਮਾਈ ਰੱਖਦੀ ਹੈ ਅਤੇ ਸ਼ੁਭ ਕਰਮਾਂ ਵੱਲ ਜਾਣ ਤੋਂ ਰੋਕਦੀ ਹੈ। ਇਹ ਨੇਕੀ ਦੇ ਰਸਤੇ ਤੋਂ ਹਟਾ ਕੇ ਬਦੀ ਦੇ ਰਸਤੇ 'ਤੇ ਲੈ ਜਾਂਦੀ ਹੈ। ਇਹ ਮਨੁੱਖ ਨੂੰ ਆਪਣੇ ਵਿਚ ਐਸਾ ਲੀਨ ਕਰੀ ਰੱਖਦੀ ਹੈ ਕਿ ਜੀਵ ਸ਼ੁਭ ਕਰਮ ਅਤੇ ਪ੍ਰਭੂ ਦੀ ਬੰਦਗੀ ਦਾ ਖਿਆਲ ਹੀ ਭੁੱਲ ਜਾਂਦਾ ਹੈ। ਗੁਰੂ ਸਾਹਿਬਾਨ ਨੇ ਹਰ ਉਸ ਚੀਜ਼ ਨੂੰ ਮਾਇਆ ਕਿਹਾ ਹੈ ਜੋ ਮਨੁੱਖ ਨੂੰ ਪਰਮਾਤਮਾ ਨਾਲੋਂ ਤੋੜ ਕੇ ਦੂਜੇ ਪਾਸੇ ਲਾ ਦਿੰਦੀ ਹੈ। ਗੁਰੂ ਜੀ ਨੇ ਆਪਣੀ ਬਾਣੀ ਵਿਚ ਮਾਇਆ ਦੇ ਵਿਭਿੰਨ ਰੂਪਾਂ ਨੂੰ ਪ੍ਰਗਟ ਕਰਦਿਆਂ ਮਾਇਆ ਦੇ ਦੋ ਮਹੱਤਵਪੂਰਨ ਪਾਸਾਰ ਸਲੋਕਾਂ ਵਿਚ ਪੇਸ਼ ਕੀਤੇ ਹਨ। ਇਕ ਧਨ ਸੰਪਤੀ ਦੇ ਰੂਪ ਵਿਚ ਅਤੇ ਦੂਸਰਾ ਹੰਕਾਰ ਦੇ ਰੂਪ ਵਿਚ। ਮਾਇਆ ਦੇ ਪਾਸਾਰ ਨੂੰ ਗੁਰੂ ਜੀ ਇਸ ਤਰ੍ਹਾਂ ਪ੍ਰਗਟ ਕਰਦੇ ਹਨ:

*– ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ॥*
*ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

*– ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥*

*ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਾਇਆ ਨੂੰ ਇਕ ਨਸ਼ਾ ਕਿਹਾ ਹੈ। ਮਾਇਆ ਦੇ ਨਸ਼ੇ ਵਿਚ ਅੰਨ੍ਹਾ ਹੋਇਆ ਮਨੁੱਖ ਕਦੇ ਪਰਮਾਤਮਾ ਦਾ ਨਾਮ ਨਹੀਂ ਯਾਦ ਕਰਦਾ, ਇਸ ਲਈ ਉਸ ਦੇ ਗਲ਼ ਵਿਚ ਜਮਾਂ ਦੀਆਂ ਫਾਹੀਆਂ ਪਈਆਂ ਰਹਿੰਦੀਆਂ ਹਨ।[੨੧] ਮਾਇਆ ਦੇ ਮੋਹ ਵਿਚ ਬੇਸਮਝ ਮਨੁੱਖ ਭਟਕਦਾ ਰਹਿੰਦਾ ਹੈ ਅਤੇ ਆਪਣਾ ਜੀਵਨ ਅਜਾਈਂ ਬਿਤਾ ਕੇ ਜੀਵਨ ਦੀ ਬਾਜ਼ੀ ਹਾਰ ਜਾਂਦਾ ਹੈ। ਗੁਰੂ ਜੀ ਕਹਿੰਦੇ ਹਨ ਕਿ ਇਸ ਮਾਇਆ ਦੇ ਮੋਹ ਤੋਂ ਕੇਵਲ ਉਸ ਪਰਮਾਤਮਾ ਦੇ ਨਾਮ ਸਿਮਰਨ ਨਾਲ ਹੀ ਛੁਟਕਾਰਾ ਪਾਇਆ ਜਾ ਸਕਦਾ ਹੈ। ਜੋ ਵੀ ਮਨੁੱਖ ਮਾਇਆ ਦਾ ਮੋਹ ਛੱਡ ਕੇ ਸਾਰੇ ਵਿਕਾਰਾਂ ਵੱਲੋਂ ਉਪਰਾਮ ਹੋ ਜਾਂਦਾ ਹੈ, ਉਸ ਦੇ ਹਿਰਦੇ ਵਿਚ ਪਰਮਾਤਮਾ ਦਾ ਨਿਵਾਸ ਹੋ ਜਾਂਦਾ ਹੈ।[੨੨] ਪਰੰਤੂ ਅਜਿਹਾ ਮਨੁੱਖ ਕਰੋੜਾਂ ਬੰਦਿਆਂ ਵਿੱਚੋਂ ਕੋਈ ਵਿਰਲਾ ਹੀ ਹੁੰਦਾ ਹੈ, ਜਿਸ ਦੇ ਮਨ ਵਿਚ ਮਾਇਆ ਦੀ ਥਾਂ ਉਸ ਪਰਮਾਤਮਾ ਦੀ ਯਾਦ ਟਿਕੀ ਹੁੰਦੀ ਹੈ:

*ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ॥*
*ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

## ਵਿਸ਼ੇ-ਵਿਕਾਰ

ਵਿਸ਼ੇ ਵਿਕਾਰ ਮਨੁੱਖ ਦੀ ਉਹ ਪ੍ਰਵਿਰਤੀ ਹੈ ਜਿਸ ਵਿਚ ਲਿਪਤ ਹੋ ਕੇ ਉਹ ਅਧਿਆਤਮਿਕਤਾ ਦੇ ਮਾਰਗ ਤੋਂ ਭਟਕ ਜਾਂਦਾ ਹੈ। ਇਸ ਪ੍ਰਵਿਰਤੀ ਵਿਚ ਪੰਜ ਵਿਕਾਰ- ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਮਨੁੱਖ ਦੀਆਂ ਅਨੈਤਿਕ ਬਿਰਤੀਆਂ ਚੋਰੀ, ਠੱਗੀ, ਨਿੰਦਾ, ਚੁਗਲੀ, ਈਰਖਾ ਆਦਿ ਸ਼ਾਮਲ ਹਨ। ਗੁਰੂ ਜੀ ਨੇ ਆਪਣੇ ਸਲੋਕਾਂ ਵਿਚ ਇਨ੍ਹਾਂ ਵਿਸ਼ੇ-ਵਿਕਾਰਾਂ ਦਾ ਤਿਆਗ ਕਰ ਕੇ ਪ੍ਰਭੂ ਦੇ ਨਾਮ ਵਿਚ ਲਿਪਤ ਹੋਣ ਦੀ ਤਾਕੀਦ ਕੀਤੀ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕਰਮ-ਕਾਂਡਾਂ ਵਾਲੇ ਜੀਵਨ ਵਿਚ ਵਿਸ਼ਵਾਸ ਨਹੀਂ ਰੱਖਦੇ। ਉਨ੍ਹਾਂ ਦੀ ਨਿਸ਼ਠਾ ਕੇਵਲ ਨਾਮ ਸਿਮਰਨ ਅਤੇ ਪ੍ਰਭੂ ਭਗਤੀ ਵਿਚ ਹੈ। ਉਨ੍ਹਾਂ ਅਨੁਸਾਰ ਜੇਕਰ ਹਿਰਦੇ ਵਿਚ ਪ੍ਰਭੂ ਲਈ ਪਿਆਰ ਦੀ ਥਾਂ ਹਉਮੈਂ ਹੈ ਤਾਂ ਤੀਰਥਾਂ ਦੀ ਯਾਤਰਾ ਕਰਨੀ, ਦੀਵੇ ਬਾਲਣੇ, ਦਾਨ-ਇਸ਼ਨਾਨ ਕਰਨਾ ਅਤੇ ਵਰਤ ਰੱਖਣੇ ਆਦਿ ਸਭ ਨਿਹਫਲ ਹੈ। ਗੁਰੂ ਜੀ ਨੇ ਕਰਮ-ਕਾਂਡੀ ਵਿਧੀਆਂ ਨੂੰ ਪ੍ਰਵਾਨ ਨਹੀਂ ਕੀਤ। ਕਰਮ-ਕਾਂਡੀ ਕਿਰਿਆ ਫ਼ਲ ਵਿਹੂਣੀ ਹੈ ਅਤੇ ਮਨੁੱਖ ਅੰਦਰ ਹੰਕਾਰ ਵੀ ਉਪਜਾਂਦੀ ਹੈ, ਜੋ ਵਿਅਕਤੀਗਤ ਅਤੇ ਸਮਾਜਿਕ ਦ੍ਰਿਸ਼ਟੀਕੋਣ ਤੋਂ ਹਾਨੀਕਾਰਕ ਹੁੰਦਾ ਹੈ। ਹੰਕਾਰ ਛੱਡ ਕੇ ਕੇਵਲ ਗੁਰੂ ਦੀ ਸ਼ਰਨ ਵਿਚ ਆ ਕੇ ਜੀਵਨ ਬਸਰ ਕਰਨਾ ਹੀ ਸਹੀ ਜੀਵਨ-ਜੁਗਤਿ ਹੈ। ਗੁਰੂ ਜੀ ਕਹਿੰਦੇ ਹਨ ਕਿ ਭਗਤੀ ਕਰਨ ਵਾਲੇ ਵਿਚ ਅਹੰਕਾਰ ਨਹੀਂ ਹੋਣਾ ਚਾਹੀਦਾ, ਕਿਉਂਕਿ ਪਰਮਾਤਮਾ ਦੀ ਭਗਤੀ ਕਰਦਿਆਂ ਮਨ ਅੰਦਰ ਪੈਦਾ ਹੋਇਆ ਅਹੰਕਾਰ, ਭਗਤੀ ਨਾਲ ਨਿਰਮਲ ਹੋਏ ਮਨ ਨੂੰ ਮੁੜ ਮੈਲਾ ਕਰ ਦਿੰਦਾ ਹੈ। ਇਸ ਤਰ੍ਹਾਂ ਹੰਕਾਰੀ

ਮਨੁੱਖ ਦੀ ਭਗਤੀ ਸਫ਼ਲ ਨਹੀਂ ਹੁੰਦੀ। ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਪਰਮਾਤਮਾ ਦਾ ਭਜਨ ਛੱਡ ਕੇ, ਮਨੁੱਖ ਤੀਰਥ-ਇਸ਼ਨਾਨ ਕਰ ਕੇ ਵਰਤ ਰੱਖ ਕੇ, ਦਾਨ ਪੁੰਨ ਕਰ ਕੇ ਆਪਣੇ ਮਨ ਵਿਚ ਅਹੰਕਾਰ ਕਰਦਾ ਹੈ ਕਿ ਮੈਂ ਧਰਮੀ ਬਣ ਗਿਆ ਹਾਂ। ਪਰੰਤੂ ਉਸ ਦੇ ਇਹ ਸਾਰੇ ਕਰਮ ਵਿਅਰਥ ਚਲੇ ਜਾਂਦੇ ਹਨ, ਜਿਵੇਂ ਕਿ ਹਾਥੀ ਦਾ ਕੀਤਾ ਹੋਇਆ ਇਸ਼ਨਾਨ ਵਿਅਰਥ ਜਾਂਦਾ ਹੈ ਕਿਉਂਕਿ ਉਹ ਇਸ਼ਨਾਨ ਕਰ ਕੇ ਆਪਣੇ ਉੱਤੇ ਮਿੱਟੀ ਜਾਂ ਸੁਆਹ ਪਾ ਲੈਂਦਾ ਹੈ:

*ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ॥*
*ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

ਇਸੇ ਤਰ੍ਹਾਂ ਮਨੁੱਖ ਸਾਰੀ ਉਮਰ ਲੋਭ ਵਿਚ ਫੱਸ ਕੇ ਜਦੋਂ ਨੇਕੀ ਵਾਲੇ ਕੰਮ ਕਰਨ ਦਾ ਸਮਾਂ ਸੀ ਉਹ ਨਹੀਂ ਕਰਦਾ। ਪਰੰਤੂ ਜਦੋਂ ਸਮਾਂ ਲੰਘ ਜਾਂਦਾ ਹੈ ਫਿਰ ਪਛਤਾਵੇ ਵਿਚ ਰੋਂਦਾ ਰਹਿੰਦਾ ਹੈ।[੨੩] ਗੁਰੂ ਜੀ ਕਹਿੰਦੇ ਹਨ ਕਿ ਜੋ ਵੀ ਪ੍ਰਾਣੀ ਆਪਣੇ ਅੰਦਰੋਂ ਲੋਭ, ਮੋਹ ਅਤੇ ਅਹੰਕਾਰ ਵਰਗੇ ਵਿਕਾਰਾਂ ਨੂੰ ਦੂਰ ਕਰ ਲੈਂਦਾ ਹੈ। ਉਹ ਆਪ ਤਾਂ ਸੰਸਾਰ ਰੂਪੀ ਸਮੁੰਦਰ ਤੋਂ ਪਾਰ ਲੰਘ ਹੀ ਜਾਂਦਾ ਹੈ ਬਲਕਿ ਹੋਰਨਾਂ ਨੂੰ ਵੀ ਵਿਕਾਰਾਂ ਤੋਂ ਬਚਾ ਕੇ ਪਾਰ ਲੰਘਾ ਲੈਂਦਾ ਹੈ।[੨੪]

**ਵੈਰਾਗ**

ਵੈਰਾਗ ਦੇ ਸਿਧਾਂਤਕ ਅਰਥ ਉਪਰਾਮਤਾ, ਉਦਾਸੀਨਤਾ, ਨਿਰਲੇਪਤਾ, ਨਿਰਮੋਹਤਾ ਆਦਿ ਹਨ। ਭਾਰਤੀ ਧਰਮਾਂ ਦੇ ਇਤਿਹਾਸ ਵਿਚ ਵੈਰਾਗ ਧਾਰਨ ਕਰਨ ਲਈ ਘਰ-ਪਰਵਾਰ ਦਾ ਤਿਆਗ ਕਰਨਾ ਜ਼ਰੂਰੀ ਹੈ। ਪਰੰਤੂ ਗੁਰਮਤਿ ਵਿਚ ਵੈਰਾਗ ਦਾ ਸੰਕਲਪ ਭਾਰਤੀ ਪਰੰਪਰਾ ਨਾਲੋਂ ਵੱਖ ਹੈ। ਗੁਰੂ ਸਾਹਿਬਾਨ ਨੇ ਵੈਰਾਗ ਧਾਰਨ ਕਰਨ ਲਈ ਗ੍ਰਹਿਸਥ ਦਾ ਤਿਆਗ ਕਰਨ ਲਈ ਨਹੀਂ ਕਿਹਾ। ਸਗੋਂ ਮਨੁੱਖ ਨੇ ਗ੍ਰਹਿਸਥ ਵਿਚ ਰਹਿੰਦਿਆਂ ਹੋਇਆਂ, ਆਪਣੀਆਂ ਜ਼ਿੰਮੇਵਾਰੀਆਂ ਨਿਭਾਉਂਦਿਆਂ ਹੋਇਆਂ, ਪ੍ਰਭੂ ਭਗਤੀ ਵਿਚ ਲੀਨ ਹੋ ਕੇ ਹਸੰਦਿਆਂ, ਖੇਲੰਦਿਆਂ, ਖਾਵੰਦਿਆਂ, ਪੈਨੰਦਿਆਂ ਹੀ ਵੈਰਾਗ ਧਾਰਨ ਕਰਨਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਅੱਤ ਦਾ ਵੈਰਾਗ ਹੈ। ਕਿਤੇ ਸਾਕ-ਸੰਬੰਧੀਆਂ ਅਤੇ ਮਿੱਤਰਾਂ ਦੇ ਵਤੀਰੇ ਤੋਂ ਉਪਰਾਮਤਾ ਹੈ, ਕਿਤੇ ਆਪਣੇ ਹਾਲਾਤਾਂ ਤੋਂ ਅਤੇ ਕਿਤੇ ਪਦਾਰਥਾਂ ਦੀ ਛਿੰਨ ਭੰਗਰਤਾ ਅਤੇ ਸੰਸਾਰ ਦੀ ਨਾਸ਼ਮਾਨਤਾ ਕਾਰਨ ਮਨ ਉਦਾਸ ਹੈ। ਇਹ ਵੈਰਾਗ ਨਿਰੰਕਾਰ ਤੋਂ ਵਿਛੜੇ ਹਿਰਦੇ ਦੀ ਦਸ਼ਾ ਹੈ। ਜਦੋਂ ਜੀਵ ਨੂੰ ਇਸ ਦੀ ਸੋਝੀ ਹੁੰਦੀ ਹੈ ਤਾਂ ਉਹ ਇਨ੍ਹਾਂ ਤੋਂ ਉਪਰਾਮ ਹੋ ਕੇ ਅਬਿਨਾਸ਼ੀ ਤੱਤ ਦੀ ਭਾਲ ਕਰਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣੇ ਸਲੋਕਾਂ ਵਿਚ ਅਜਿਹੇ ਮਨੁੱਖ ਨੂੰ ਚੰਗੇ ਭਾਗ ਵਾਲਾ ਕਿਹਾ ਹੈ ਜੋ ਵਿਸ਼ੇ ਵਿਕਾਰਾਂ ਦਾ ਤਿਆਗ ਕਰ ਕੇ ਸੰਸਾਰਕ ਮੋਹ ਪ੍ਰਤੀ ਵੈਰਾਗ ਧਾਰਨ ਕਰਦਾ ਹੈ:

*ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ॥*

*ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

## ਨਿਡਰਤਾ

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਲੋਕਾਂ ਵਿਚ ਡਰ ਤੋਂ ਰਹਿਤ ਅਤੇ ਗੈਰਤ ਵਾਲਾ ਜੀਵਨ ਜੀਉਣ ਦੀ ਜਾਚ ਵੀ ਦ੍ਰਿਸ਼ਟੀਗੋਚਰ ਹੁੰਦੀ ਹੈ। *"ਭੈ ਕਾਹੂ ਕਉ ਦੇਤ ਨਹਿ"* ਵਾਲੀਆਂ ਤੁਕਾਂ ਵਿਚ ਅਹਿੰਸਾ ਦਾ ਉੱਚਾ ਆਦਰਸ਼ ਦੇਖਿਆ ਜਾ ਸਕਦਾ ਹੈ। ਪਰੰਤੂ ਇਸ ਦੇ ਨਾਲ ਹੀ ਜੇਕਰ ਕਿਸੇ ਨੂੰ ਡਰਾਉਣ ਤੋਂ ਗੁਰੂ ਜੀ ਨੇ ਵਰਜਿਆ ਹੈ ਤਾਂ *"ਨਹਿ ਭੈ ਮਾਨਤ ਆਨ"* ਦੀ ਜੀਵਨ-ਜਾਚ ਵੀ ਗੁਰੂ ਜੀ ਨੇ ਦੱਸੀ ਹੈ। ਇਸ ਲਈ ਮਨੁੱਖ ਨੂੰ ਅਹਿੰਸਾ ਦਾ ਧਾਰਨੀ ਤਾਂ ਹੋਣਾ ਚਾਹੀਦਾ ਹੈ ਪਰ ਡਰਪੋਕ ਨਹੀਂ। ਉਸ ਨੇ ਆਪਣੇ ਬਲ ਦਾ ਪ੍ਰਯੋਗ ਕਿਸੇ ਨੂੰ ਡਰਾਉਣ ਲਈ ਨਹੀਂ ਸਗੋਂ ਮਜ਼ਲੂਮਾਂ ਦੀ ਰੱਖਿਆ ਕਰਨ ਅਤੇ ਜ਼ੁਲਮ ਨਾਲ ਟਾਕਰਾ ਲੈਣ ਲਈ ਕਰਨਾ ਹੈ। ਜਦ ਉਹ ਮਜ਼ਲੂਮਾਂ ਦੇ ਹਿੱਤਾਂ ਦੀ ਰੱਖਿਆ ਲਈ ਅਹਿੰਸਕ ਸੰਘਰਸ਼ ਕਰਦੇ ਹਨ ਤਾਂ ਇਸ ਵਿਚ ਉਨ੍ਹਾਂ ਦਾ ਮੰਤਵ ਜ਼ਾਲਮਾਂ ਨੂੰ ਨਫ਼ਰਤ ਕਰਨੀ ਜਾਂ ਡਰਾਉਣਾ ਨਹੀਂ ਹੁੰਦਾ ਬਲਕਿ ਮਜ਼ਲੂਮਾਂ ਉੱਤੇ ਦਇਆ ਕਰਨੀ ਹੁੰਦੀ ਹੈ।

ਸੋ ਉਪਰੋਕਤ ਪੱਖਾਂ ਤੋਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸੰਸਾਰ ਦੇ ਝਮੇਲਿਆਂ, ਪਦਾਰਥਕ ਪ੍ਰਾਪਤੀਆਂ ਅਤੇ ਵਿਸ਼ੇ-ਵਿਕਾਰਾਂ ਵਿਚ ਉਲਝੇ ਮਨੁੱਖ ਨੂੰ ਝੰਜੋੜ ਕੇ ਪਰਮਾਤਮਾ ਨਾਲ ਪ੍ਰੀਤ ਪਾਉਣ ਦੀ ਪ੍ਰੇਰਨਾ ਕੀਤੀ ਹੈ। ਸਮੁੱਚੇ ਰੂਪ ਵਿਚ ਗੁਰੂ ਜੀ ਨੇ ਆਪਣੇ ਸਲੋਕਾਂ ਵਿਚ ਗੁਰਮਤਿ ਦੇ ਮੂਲ ਸੰਕਲਪਾਂ ਨੂੰ ਵਿਹਾਰਕ ਰੂਪ ਵਿਚ ਪ੍ਰਗਟ ਕੀਤਾ ਹੈ। ਗੁਰੂ ਜੀ ਦਾ ਉਪਰੋਕਤ ਦੱਸੇ ਗਏ ਵਿਸ਼ਿਆਂ ਦਾ ਜ਼ਿਕਰ ਕਰਨ ਦਾ ਮਨੋਰਥ ਇਹੋ ਹੈ ਕਿ ਮਨੁੱਖ ਗੁਨਾਹਾਂ ਭਰੇ ਜੀਵਨ ਤੋਂ ਉਪਰਾਮ ਹੋ ਕੇ, ਆਪਣੇ ਅੰਦਰ ਉਦਾਸੀ ਤੇ ਵੈਰਾਗ ਪੈਦਾ ਕਰ ਕੇ ਪ੍ਰਭੂ ਨਾਲ ਇੱਕਮਿਕ ਹੋ ਕੇ, ਇਕ ਆਦਰਸ਼ ਜੀਵਨ-ਜਾਚ ਦਾ ਧਾਰਨੀ ਬਣੇ।

### ਹਵਾਲੇ :


੧. ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥
ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥ ਸ਼ਬਦਾਰਥ, ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੭

੨. ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ॥ ਉਹੀ, ਪੰਨਾ ੧੪੨੮

੩. ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥
ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ॥ਉਹੀ, ਪੰਨਾ ੧੪੨੬

੪. ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥
ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ॥ਉਹੀ, ਪੰਨਾ੧੪੨੮

੫. ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥
ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥ਉਹੀ, ਪੰਨਾ ੧੪੨੭

੬. ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥

ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ॥
ਉਹੀ, ਪੰਨਾ ੧੪੨੮
੭. ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ॥ ਉਹੀ, ਪੰਨਾ ੧੪੨੬
੮. ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮੁ॥ ਉਹੀ, ਪੰਨਾ ੧੪੨੮
੯. ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ॥
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮੁ॥ ਉਹੀ, ਪੰਨਾ ੧੪੨੬
੧੦. ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥
ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥ ਉਹੀ, ਪੰਨਾ ੧੪੨੯
੧੧. ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ॥
ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ॥ ਉਹੀ, ਪੰਨਾ ੧੪੨੬
੧੨. ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥ ਸ਼ਬਦਾਰਥ, ਉਹੀ, ਪੰਨਾ ੧੪੨੭
੧੩. ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ॥
ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ॥ ਉਹੀ, ਪੰਨਾ ੧੪੨੬
੧੪. ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ॥
ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ॥ਉਹੀ, ਪੰਨਾ ੧੪੨੯
੧੫. ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥ ਸ਼ਬਦਾਰਥ, ਉਹੀ, ਪੰਨਾ ੧੪੨੭
੧੬. ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ॥ ਉਹੀ, ਪੰਨਾ ੧੪੨੭
੧੭. ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥ਉਹੀ, ਪੰਨਾ ੧੪੨੯
੧੮. ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥ ਉਹੀ, ਪੰਨਾ ੧੪੨੬
੧੯. ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥ ਸ਼ਬਦਾਰਥ, ਉਹੀ, ਪੰਨਾ ੧੪੨੯
੨੦. ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ॥ ਉਹੀ, ਪੰਨਾ ੧੪੨੯
੨੧. ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ ਕੈ ਅੰਧੁ॥
ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ॥ ਉਹੀ, ਪੰਨਾ ੧੪੨੮
੨੨. ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ॥ ਉਹੀ, ਪੰਨਾ ੧੪੨੭
੨੩. ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ॥
ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ॥ ਉਹੀ, ਪੰਨਾ ੧੪੨੮
੨੪. ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ॥ ਉਹੀ, ਪੰਨਾ ੧੪੨੭

# ਸਿੱਖ ਇਤਿਹਾਸ ਦੇ ਸ੍ਰੋਤਾਂ ਵਿਚ ਪੰਜ ਕਕਾਰ

*-ਡਾ. ਗੁਰਮਿੰਦਰ ਸਿੰਘ ਰੂਪੋਵਾਲੀ**

ਹਰ ਧਰਮ ਦੇ ਕੁਝ ਸਿਧਾਂਤ, ਮਰਯਾਦਾ ਅਤੇ ਚਿੰਨ੍ਹ ਹੁੰਦੇ ਹਨ, ਜਿਸ ਪੁਰ ਉਸ ਧਰਮ ਦਾ ਪ੍ਰਕਾਸ਼ ਹੋਇਆ ਹੁੰਦਾ ਹੈ। ਸਿੱਖ ਧਰਮ ਵਿਚ ਪੰਜ ਕਕਾਰ ਖਾਸ ਰਹਿਤ ਦਾ ਪ੍ਰਤੀਕ ਹਨ, ਜਿਨ੍ਹਾਂ ਨੇ ਇਕ ਸਿੱਖ ਦੀ ਵਿਸ਼ੇਸ਼ ਪਹਿਚਾਣ ਬਣਾਉਣੀ ਹੈ ਅਤੇ ਉਸਦੇ ਕਿਰਦਾਰ ਨੂੰ ਉੱਚਾ ਚੁੱਕਣਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਨੇਰੇ ਦੀਆਂ ਗਾਰਾਂ ਵਿਚ ਫਸੇ ਹੋਏ ਭਾਰਤੀ ਸਮਾਜ ਨੂੰ ਉਭਾਰਨ ਦਾ ਉਹ ਉਪਰਾਲਾ ਕਕਾਰੀ ਅਚਾਰ-ਵਿਹਾਰ ਨਾਲ ਮੁੜ ਸੰਭਾਲਿਆ ਜਿਹੜੀ ਸੰਭਾਲ ਅਤੇ ਪਕਿਆਈ ਗੁਰੂ ਨਾਨਕ ਸਾਹਿਬ ਜੀ ਅਰੰਭ ਕਰ ਕੇ ਗਏ ਸਨ। ਪੰਥਕ ਮਰਯਾਦਾ ਦੇ ਪੰਜ ਕਕਾਰ ਇਸ਼ਾਰਾ ਕਰਦੇ ਹਨ ਕਿ ਗੁਰੂ-ਘਰ ਵਿਚ ਦੁਰਾਚਾਰ, ਅਨਾਚਾਰ ਤੇ ਬੇ-ਹਯਾਈ ਲਈ ਕੋਈ ਸਥਾਨ ਨਹੀਂ ਹੈ।[੧] ਪੰਜ ਕਕਾਰਾਂ ਦੀ ਤਰਤੀਬ ਇਸ ਤਰ੍ਹਾਂ ਹੈ-ਕੇਸ, ਕੰਘਾ, ਕਿਰਪਾਨ, ਕੜਾ, ਕਛਿਹਰਾ। ਇਹ ਕਿਸੇ ਵੀ ਰੂਪ ਵਿਚ ਅੱਡਰੇ ਨਹੀਂ ਹਨ, ਬਲਕਿ ਇਕ ਤੋਂ ਬਾਅਦ ਇਕ ਹੈ ਅਤੇ ਇਕ-ਦੂਜੇ ਨਾਲ ਜੁੜੇ ਹੋਏ ਹਨ।

**ਕੇਸ:** ਗੁਰਸਿੱਖੀ ਵਿਚ ਕਕਾਰਾਂ ਦੀ ਲੜੀ ਵਿਚ ਸਭ ਤੋਂ ਪਹਿਲਾਂ ਕੇਸ ਹਨ। ਕੇਸਾਂ ਨੂੰ 'ਗੁਰ ਕੀ ਮੋਹਰ ਗੁਰੂ ਸਮ ਜਾਨੈ' ਕਿਹਾ ਗਿਆ ਹੈ। ਜਿਸ ਧਾਤ 'ਪਰ ਮੋਹਰ ਨਹੀਂ ਉਹ ਖੋਟੀ ਵਸਤ ਕਹਾਉਂਦੀ ਹੈ। ਕੇਸ ਰੱਖਣੇ ਤੇ ਉਨ੍ਹਾਂ ਦੀ ਸਾਂਭ-ਸੰਭਾਲ ਕਰਨੀ ਸਿੱਖੀ ਦਾ ਮੁੱਢਲਾ ਅਸੂਲ ਹੈ। ਜੋ ਸਿੱਖ ਅਕਾਲ ਪੁਰਖ ਦੀ ਇਸ ਨਿਆਮਤ ਨੂੰ ਮਿਟਾਉਂਦਾ ਹੈ, ਉਸ ਦਾ ਕੀ ਈਮਾਨ ਹੈ।

**ਕੰਘਾ:** ਕੇਸਾਂ ਦੀ ਨਿੱਤ ਸੰਭਾਲ ਲਈ ਕੰਘਾ ਸਿੱਖ ਲਈ ਜ਼ਰੂਰੀ ਵਸਤ ਹੈ, ਜਿਸ ਨਾਲ ਇਕ ਸਿੱਖ ਨੇ ਸਵੱਛਤਾ, ਸੰਭਾਲ ਤੇ ਸ਼ੁੱਧਤਾ ਨੂੰ ਅਪਨਾਉਣਾ ਹੈ। ਭਾਈ ਨੰਦ ਲਾਲ ਜੀ ਲਿਖਦੇ ਹਨ:

*ਕੰਘਾ ਦੋਨਉਂ ਵਕਤ ਕਰ, ਪਾਗ ਚੁਨਹਿ ਕਰ ਬਾਂਧਈ।*[੨]

ਕੰਘਾ ਅੰਦਰੂਨੀ-ਬਾਹਰੀ ਸਫਾਈ ਦਾ ਵੀ ਪ੍ਰਤੀਕ ਹੈ। ਕੰਘਾ ਸਾਨੂੰ ਤਮੀਜ਼ ਦਿੰਦਾ ਹੈ। ਕੰਘਾ ਕੋਈ ਇਕਦਮ ਪੈਦਾ ਹੋਈ ਵਸਤ ਨਹੀਂ, ਇਹ ਸਮੁੱਚੇ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਇਕ ਸਿੱਖ ਦੀ ਰਹਿਤ ਨਾਲ ਜੁੜ ਗਿਆ ਸੀ।

**ਕਿਰਪਾਨ:** ਕਕਾਰਾਂ ਦੀ ਲੜੀ ਅੰਦਰ ਕਿਰਪਾਨ ਦਾ ਪ੍ਰਚਲਣ ਛੇਵੀਂ ਪਾਤਸ਼ਾਹੀ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ) ਦੇ ਆਗਮਨ ਨਾਲ ਹੋ ਗਿਆ ਸੀ। ਇਸ ਲਈ ਸੀਸ ਦੇ

** ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ। ਮੋ. ੯੯੧੪੨ ੪੨੯੧੨*

ਜਲੌ ਕੇਸ ਅਤੇ ਕੰਘੇ ਦੀ ਰੱਖਿਆ ਲਈ ਕਿਰਪਾਨ ਦਾ ਪ੍ਰਚਲਣ ਹੋਣਾ ਵੀ ਜ਼ਰੂਰੀ ਸੀ। ਕਿਰਪਾਨ ਦੀ ਨੇਮ-ਬੱਧ ਮਰਯਾਦਾ ਛੇਵੀਂ ਪਾਤਸ਼ਾਹੀ ਦੀ ਗੁਰਿਆਈ ਰਸਮ ਸਮੇਂ ਬਾਬਾ ਬੁੱਢਾ ਜੀ ਦੇ ਹੱਥੀਂ ਪ੍ਰਵਾਹਿਤ ਹੋਈ।[੩] ਮੀਰੀ ਪੀਰੀ ਦੀ ਇਹ ਵਿਲੱਖਣ ਪਹੁੰਚ ਨਵੇਂ ਨਿਜ਼ਾਮ ਹਲੇਮੀ ਰਾਜ ਦੀ ਨੀਂਹ ਸੀ। ਬਾਅਦ ਵਿਚ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖਾਲਸਾ ਪੰਥ ਦਾ ਪ੍ਰਕਾਸ਼ ਕਰ ਕੇ ਇਸ ਨੂੰ ਪੱਕੇ ਤੌਰ 'ਤੇ ਇਕ ਸਿੱਖ ਲਈ ਅੰਗ ਦਾ ਰੂਪ ਬਣਾ ਦਿੱਤਾ।

**ਕੜਾ:** ਕੜਾ ਇਕ ਸਿੱਖ ਲਈ ਅਧਿਆਤਮਕ ਅਤੇ ਦੁਨਿਆਵੀ ਦੋਨੋਂ ਅਰਥ ਰੱਖਦਾ ਹੈ। ਕੜਾ ਜਿੱਥੇ ਬੁਰੇ ਕੁਕਰਮਾਂ ਤੋਂ ਸੁਚੇਤ ਹੋਣ ਦੀ ਨਿਸ਼ਾਨੀ ਹੈ, ਉੱਥੇ ਹੀ ਇਹ ਢਾਲ ਵੀ ਹੈ। ਕੜਾ ਇਕ ਸਿੱਖ ਦੀ ਅੰਦਰੂਨੀ ਤੇ ਬਾਹਰੀ ਲੋਹੇ ਵਰਗੀ ਮਜ਼ਬੂਤ ਦ੍ਰਿੜ੍ਹਤਾ ਦਾ ਪ੍ਰਤੀਕ ਹੈ।

**ਕਛਹਿਰਾ:** ਇਹ ਵੀ ਅੰਦਰੂਨੀ ਅਤੇ ਬਾਹਰੀ ਦੋਨੋਂ ਅਰਥ ਰੱਖਦਾ ਹੈ। ਜਿੱਥੇ ਇਹ ਜਤ-ਸਤ ਅਤੇ ਇਕ ਸਿੱਖ ਦੇ ਉੱਚ ਕਿਰਦਾਰ ਦਾ ਪ੍ਰਤੀਕ ਹੈ, ਉੱਥੇ ਹੀ ਇਹ ਯੁੱਧ ਦੇ ਦੌਰਾਨ ਫੁਰਤੀ ਅਤੇ ਆਸਾਨੀ ਦਾ ਵੀ ਪ੍ਰਤੀਕ ਹੈ। ਇਹ ਸਹਿਜੇ ਹੀ ਸਮਝਿਆ ਜਾ ਸਕਦਾ ਹੈ ਕਿ ਪੰਜ ਕਕਾਰ ਇਕ ਸਿੱਖ ਦੇ ਜੀਵਨ ਨਾਲ ਇਕਦਮ ਨਹੀਂ ਜੁੜੇ ਬਲਕਿ ਸਹਿਜੇ-ਸਹਿਜੇ ਜੁੜੇ ਹਨ। ਖਾਲਸਾ ਪੰਥ ਦੇ ਪ੍ਰਕਾਸ਼ ਤੋਂ ਬਾਅਦ ਇਕ ਸਿੱਖ ਦੇ ਜੀਵਨ ਨਾਲ ਪੱਕੇ ਤੌਰ 'ਤੇ ਜੁੜ ਗਏ।

ਪਿਛਲੇ ਕੁਝ ਸਾਲਾਂ ਤੋਂ ਪੰਜ ਕਕਾਰਾਂ ਬਾਬਤ ਸਿੱਖ-ਵਿਰੋਧੀਆਂ ਦੁਆਰਾ ਲਗਾਤਾਰ ਇਹ ਕੂੜ ਪ੍ਰਚਾਰ ਕੀਤਾ ਜਾ ਰਿਹਾ ਹੈ ਕਿ ਪੰਜ ਕਕਾਰ ਕਦੇ ਵੀ ਇਕ ਸਿੱਖ ਦਾ ਜ਼ਰੂਰੀ ਹਿੱਸਾ ਨਹੀਂ ਹਨ। ਪੁਨੀਤ ਸਾਹਨੀ ਨਾਮ ਦੇ ਵਿਅਕਤੀ ਵੱਲੋਂ ਲਗਾਤਾਰ ਵੱਖ-ਵੱਖ ਸੋਸ਼ਲ ਮੀਡੀਆ ਪਲੇਟਫਾਰਮਾਂ, ਯੂਟਿਊਬ ਚੈਨਲਾਂ (https://www.youtube.com/@THEJAIPURDIALOGUES/featured-Sanjay Dixit, https://www.youtube.com/@TheCharvakaPodcast -Kushal Mehra) ਟਵਿੱਟਰ ਆਦਿ ਉੱਤੇ ਵੱਡੀ ਪੱਧਰ 'ਤੇ ਪੰਜ ਕਕਾਰਾਂ, ਸਿੱਖ ਸਿਧਾਂਤ ਤੇ ਇਤਿਹਾਸ ਆਦਿ ਪ੍ਰਤੀ ਨਫ਼ਰਤ ਭਰਿਆ ਝੂਠਾ ਪ੍ਰਾਪੇਗੰਡਾ ਚਲਾ ਕੇ ਗੁਮਰਾਹ ਕੀਤਾ ਜਾ ਰਿਹਾ ਹੈ। ਉਸ ਦੁਆਰਾ ਇਹ ਕਿਹਾ ਜਾਣਾ ਕਿ ਪੰਜ ਕਕਾਰ ਅੰਗਰੇਜ਼ਾਂ ਦੀ ਦੇਣ ਹੈ, ਨਾ ਕਿ ਗੁਰੂ ਸਾਹਿਬਾਨ ਦੀ, ਇਤਿਹਾਸ ਨਾਲ ਮਰੋੜ-ਤਰੋੜ ਕਰਨਾ ਹੈ। ਇਹ ਵਿਰੋਧੀ ਵਿਚਾਰਧਾਰਕ ਬਿਰਤੀ ਇੰਨੀ ਖ਼ਤਰਨਾਕ ਹੈ ਜੋ ਕਿ ਸਿੱਖੀ ਨੂੰ ਮੂਲ ਜੜ੍ਹ ਨਾਲੋਂ ਤੋੜਨ ਬਰਾਬਰ ਹੈ। ਇਸ ਲੇਖ ਵਿਚ ਕੋਸ਼ਿਸ਼ ਕੀਤੀ ਗਈ ਹੈ ਕਿ ਸਿੱਖ ਇਤਿਹਾਸ ਦੇ ਸ੍ਰੋਤਾਂ ਅਤੇ ਪ੍ਰਮੁੱਖ ਵਿਦਵਾਨਾਂ ਦੀਆਂ ਲਿਖਤਾਂ ਨੂੰ ਆਧਾਰ ਬਣਾ ਕੇ ਪੰਜਾਂ ਕਕਾਰਾਂ ਦੀ ਮਹੱਤਤਾ ਨੂੰ ਜਾਣਿਆ ਜਾਵੇ।

੧. **ਗ੍ਰੰਥ-ਸ੍ਰੀ ਗੁਰ ਕਥਾ:** ਇਹ ਗ੍ਰੰਥ ਭਾਈ ਜੈਤਾ ਜੀ (ਭਾਈ ਜੀਵਨ ਸਿੰਘ) ਦੁਆਰਾ ਲਿਖਿਆ ਗਿਆ ਹੈ। ਜਿਸ ਨੂੰ ਡਾ. ਗੁਰਮੁਖ ਸਿੰਘ ਦੁਆਰਾ 'ਭਾਈ ਜੈਤਾ ਜੀ: ਜੀਵਨ ਤੇ ਰਚਨਾ' ਦੇ ਸਿਰਲੇਖ ਹੇਠਾਂ ਛਾਪਿਆ ਗਿਆ ਹੈ। ਭਾਈ ਜੈਤਾ ਜੀ ਉਹ ਮਹਾਨ

ਸ਼ਖ਼ਸੀਅਤ ਸਨ, ਜਿਨ੍ਹਾਂ ਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਚਾਂਦਨੀ ਚੌਕ ਤੋਂ ਸ੍ਰੀ ਅਨੰਦਪੁਰ ਸਾਹਿਬ ਲਿਆਂਦਾ ਗਿਆ ਸੀ। ਸਿੱਖ ਇਤਿਹਾਸ ਦੇ ਸ੍ਰੋਤਾਂ ਅਨੁਸਾਰ ਇਨ੍ਹਾਂ ਦੀ ਸ਼ਹੀਦੀ ਸਰਸਾ ਨਦੀ ਦੇ ਕਿਨਾਰੇ ੧੭੦੪ ਈ. ਨੂੰ ਹੋਈ ਸੀ। ਸ੍ਰੀ ਗੁਰ ਕਥਾ ਗ੍ਰੰਥ ਵਿਚ ਪੰਜ ਕਕਾਰਾਂ ਸੰਬੰਧੀ ਬਹੁਤ ਠੋਸ ਹਵਾਲਾ ਪ੍ਰਾਪਤ ਹੁੰਦਾ ਹੈ:

*ਪਾਂਚ ਬਡੇ ਪ੍ਰਭ ਕੈ ਦਰ ਹੈਂ ਅਰ ਪਾਂਚ ਕਾ ਮਾਨ ਹੈ ਗੁਰਦਰਬਾਰੇ।*
*ਕ੍ਰਿਪਾਨ ਕੜਾ ਕਛ ਕੇਸ ਕੰਕਤ ਕਰ ਦੀਨਹਿੰ ਨਿਸਚੈ ਪਾਂਚ ਕਕਾਰੇ।*
*ਪਾਂਚ ਕਕਾਰ ਦੀਏ ਗੁਰ ਨੇ ਪੁੰਜ ਪਾਂਚ ਕਾ ਪਾਂਚ ਵਿਕਾਰਨ ਮਾਰੇ।*
*ਭੇਦ ਕੋਇ ਗੋਪ ਨਹਿ ਇਨ ਮਹਿੰ ਪ੍ਰਭ ਕੇ ਚਿੰਨ੍ਹ ਪਾਂਚ ਪ੍ਰਭੂ ਅਤਿ ਪਿਆਰੇ॥੧੧੦॥...*
*ਪਾਂਚ ਕਕਾਰ ਸੰਪੂਰਣ ਦੇਖਿ ਕੈ*
*ਯਾਚਕ ਸਿਖਹਿ ਸੰਮੁਖ ਬੈਠੀਜੈ।*[੪]

ਭਾਈ ਜੈਤਾ ਜੀ ਰਚਿਤ ਗ੍ਰੰਥ ਸ੍ਰੀ ਗੁਰ ਕਥਾ ਦਾ ਅੰਗਰੇਜ਼ੀ ਅਨੁਵਾਦ ਨੀਤੀ ਸਿੰਘ ਨੇ ੨੦੧੫ ਵਿਚ ਕੀਤਾ ਹੈ, ਨੀਤੀ ਸਿੰਘ ਨੇ ਇਸ ਗ੍ਰੰਥ ਨੂੰ ੧੭ਵੀਂ ਸਦੀ ਦੀ ਰਚਨਾ ਦੱਸਿਆ ਹੈ। (Dear Reader, I bring to you the translation (in English) of an esoteric poem Sri Gur Katha, from 17th century Punjab.) ਪੰਜ ਕਕਾਰਾਂ ਬਾਬਤ ਅੰਗਰੇਜ਼ੀ ਅਨੁਵਾਦ ਹੇਠਾਂ ਦਿੱਤਾ ਗਿਆ ਹੈ:

Sawwaiya
Five portals to His threshold!
Five revered in the Lord's court!
Kirpan Karra Kesh Kachh Kangha
Established as the five ‘K’ s
Five Kakaar the Guru gave:
A First of five to fell evils.
Not a wisp of opacity in these-
The Lord's five symbols, dear to the Lord indeed!...
Ensure the aspirant has worn, the five symbols,
Let him then sit, before the Gursikh.[੫]

੨. **ਗੁਰੂ ਕੀਆਂ ਸਾਖੀਆਂ ਕ੍ਰਿਤ ਭਾਈ ਸ੍ਰੂਪ ਸਿੰਘ ਕੌਸ਼ਿਸ਼:** ਇਹ ਗ੍ਰੰਥ ਅਠਾਰ੍ਹਵੀਂ ਸਦੀ ਵਿਚ ਲਗਪਗ ੧੭੯੦ ਈ. ਦੇ ਆਸਪਾਸ ਭਾਦਸੋਂ ਨਿਵਾਸੀ ਸਰੂਪ ਸਿੰਘ ਕੌਸ਼ਿਸ਼ ਨਾਮਕ ਭੱਟ ਦੁਆਰਾ ਭੱਟਾਛਰੀ ਵਿਚ ਲਿਖਿਆ ਗਿਆ ਮਹੱਤਵਪੂਰਨ ਗ੍ਰੰਥ ਹੈ। ਇਸ ਗ੍ਰੰਥ ਵਿਚ ਗੁਰੂ ਸਾਹਿਬਾਨ ਦੇ ਜੀਵਨ ਨਾਲ ਸੰਬੰਧਿਤ ਕੁੱਲ ੧੧੨ ਸਾਖੀਆਂ ਹਨ। ਇਸ ਗ੍ਰੰਥ ਵਿਚ ਪੰਜ ਕਕਾਰਾਂ ਬਾਬਤ ਵਿਸਥਾਰਪੂਰਵਕ ਹਵਾਲਾ ਪ੍ਰਾਪਤ ਹੁੰਦਾ ਹੈ:

"ਸਾਖੀ ਖਾਂਡੇ ਕੀ ਪਾਹੁਲ ਦੇਨੇ ਕੀ ਚਾਲੀ ਬਚਨ ਹੋਯਾ- ਤੁਸਾਂ ਕਾ ਪਿਛਲਾ ਜਨਮ, ਧਰਮ, ਕਰਮ, ਭਰਮ ਤੇ ਸ਼ਰਮ ਪਾਂਚੋਂ ਜਾਤੀ ਰਹੀ ਹੈ ਤੁਮੇ ਖਾਲਸਾ ਬਨਾਇ ਸਰਗੁਨ ਸਰੂਪ ਕਾਲ ਕਾ ਬਾਣਾ ਦੀਆ ਹੈ, ਇਸ ਕੀ ਲਾਜ ਪਾਲਨਾ। ਤੁਮੇ ਪਾਹੁਲ ਦੇਨੇ ਸੇ ਪਹਿਲੇ- ਹਮੇਂ ਪਾਂਚ ਕਕਾਰ ਦੀਏ ਹੈਂ-ਇਨੇ ਭੂਲ ਕੇ ਬਦਨ ਸੇ ਜੁਦਾ ਨਹੀਂ ਕਰਨਾ। ਪ੍ਰਿਥਮੇ ਤੁਸਾਂ ਕੋ ਨੀਲੀ ਰਾਂਗ ਕੀ ਕੇਸਕੀ, ਕੰਘਾ, ਕ੍ਰਿਪਾਨ, ਸਰਬਲੋਹ ਕਾ ਕੜਾ ਤੇ ਸਫੈਦ ਰਾਂਗ ਕਾ ਕਛਹਿਰਾ ਦੀਆ ਹੈ। ਇਨ ਮੇਂ ਏਕ ਵੀ ਜੁਦਾ ਹੋਇ ਜਾਇ, ਗੁਰਦੁਆਰੇ ਜਾਇ ਸੰਗਤ ਮੇਂ ਬਖਸ਼ਾਨਾ ਢੀਲ ਨਹੀਂ ਪਾਨਾ।"[੬]

੩. **ਭੱਟ ਵਹੀਆਂ:** ਭੱਟ, ਭਾਟ ਜਾਂ ਚਾਰਣ ਤੇ ਮੁਸਲਮਾਨਾਂ ਵਿਚ ਮੀਰਾਸੀ ਇਕ ਅਹਿਮ ਕੰਮ ਕਰਦੇ ਸਨ ਕਿ ਆਪਣੇ ਜਜਮਾਨਾਂ-ਰਾਜਿਆਂ, ਸਰਦਾਰਾਂ, ਅਮੀਰਾਂ, ਧਾਰਮਿਕ ਮਹਾਂਪੁਰਖਾਂ ਤੇ ਉਨ੍ਹਾਂ ਦੇ ਮੈਂਬਰਾਂ ਤੇ ਹੋਰ ਪ੍ਰਤਿਸ਼ਠ ਵਿਅਕਤੀਆਂ ਦੇ ਘਰਾਂ ਵਿਚ ਜਾ ਕੇ ਜਾਂ ਜੇਕਰ ਉਹ ਇਨ੍ਹਾਂ ਪਾਸ ਕਦੇ ਕਦਾਈਂ ਆਉਂਦੇ ਤਾਂ ਉਨ੍ਹਾਂ ਦੇ ਪਰਵਾਰ ਦੇ ਜੀਆਂ ਦੇ ਜਨਮ-ਮਰਨ ਦੀਆਂ ਤਰੀਕਾਂ, ਮਹੱਤਵਪੂਰਨ ਘਟਨਾਵਾਂ ਤੇ ਕਈ ਵਾਰੀ ਸਮਕਾਲੀ ਘਟਨਾਵਾਂ ਬਾਰੇ ਆਪਣੀਆਂ ਵਹੀਆਂ ਵਿਚ ਲਿਖ ਲੈਂਦੇ। ਸਿੱਖ ਪੰਥ ਦੇ ਵਿਦਵਾਨ ਗਿਆਨੀ ਗਰਜਾ ਸਿੰਘ ਜੀ ਨੇ ਭੱਟ ਵਹੀ ਤਲਾਉਂਡਾ, ਭੱਟ ਵਹੀ ਮੁਲਤਾਨੀ, ਭੱਟ ਵਹੀ ਸਿੰਧੀ ਆਦਿ ਲਿਖਤਾਂ ਦੀ ਵਿਸਥਾਰ ਸਹਿਤ ਜਾਣਕਾਰੀ ਦਿੱਤੀ ਹੈ। ਜਿਸ ਵਿਚ ਗੁਰੂ ਸਾਹਿਬਾਨ, ਪ੍ਰਮੁੱਖ ਸਿੱਖ ਸ਼ਖ਼ਸੀਅਤਾਂ ਅਤੇ ਅਹਿਮ ਇਤਿਹਾਸਿਕ ਘਟਨਾਵਾਂ ਦੇ ਮਹੱਤਵਪੂਰਨ ਵੇਰਵੇ ਦਿੱਤੇ ਹਨ। ਇਨ੍ਹਾਂ ਭੱਟ ਵਹੀਆਂ ਦੇ ਉਤਾਰੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਇਤਿਹਾਸ ਵਿਭਾਗ ਵਿਚ ਸਾਂਭੇ ਪਏ ਹਨ।

**(ੳ)** ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲਹਾਨੇ ਬਲਉਤੋਂ ਕਾ

"ਗੁਰੂ ਗੋਬਿੰਦ ਸਿੰਘ ਜੀ, ਮਹਲ ਦਸਮਾਂ... ਬੈਸਾਖੀ ਦੇ ਦਿਹੁ ਪਾਂਚ ਸਿਖੋਂ ਕੋ ਖਾਂਡੇ ਕੀ ਪਾਹੁਲ ਦੀ, ਸਿੰਘ ਨਾਊਂ ਰਾਖਾ।... ਸਬ ਕੋ ਨੀਲ ਅੰਬਰ ਪਹਿਨਾਏ। ਵੁਹੀ ਬੇਸ ਅਪਨਾ ਕੀਆ। ਹੁਕਾ, ਹਲਾਲ, ਹਜਾਮਤ ਹਰਾਮ। ਟਿੱਕਾ, ਜੰਜੂ, ਧੋਤੀ ਕਾ ਤਿਆਗ ਕਰਾਇਆ। ਮੀਨੇ, ਧੀਰ ਮਲੀਏ, ਰਾਮ ਰਾਈਏ, ਸਿਰ ਗੁਮੇ, ਮਸੰਦ ਕੀ ਬਰਤਨ ਬੰਦ ਕੀ। ਕੜਾ, ਕਰਦ ਕੰਘਾ, ਕਛੇਰਾ ਸਭ ਕੋ ਦੀਆ।"[੭]

**(ਅ)** ਭੱਟ ਵਹੀ ਮੁਲਤਾਨੀ ਸਿੰਧੀ ਤੇ ਤਲਾਉਂਡਾ

"ਗੁਰੂ ਗੋਬਿੰਦ ਰਾਇ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਪੰਜ ਪਿਆਰਿਆਂ ਦਾ ਚੁਣਾਉ ਕਰ ਕੇ ਇਨ੍ਹਾਂ ਨੂੰ ਖੰਡੇ ਦੀ ਪਾਹੁਲ ਦਿੱਤੀ।... ਸਭ ਨੂੰ ਪੰਜ ਕਕਾਰ(ਕੜਾ, ਕ੍ਰਿਪਾਨ, ਕੰਘਾ, ਕਛਹਿਰਾ ਤੇ ਕੇਸ) ਤੇ ਨੀਲੇ ਬਸਤਰ ਪੁਵਾਏ। ਇਹੀ ਵੇਸ ਆਪਣਾ ਕੀਤਾ।"[੮]

**(ੲ)** ਭੱਟ ਵਹੀ ਪਰਗਣਾ ਥਾਨੇਸਰ

"ਕੰਘਾ, ਕਰਦ, ਕੇਸਕੀ, ਕੜਾ, ਕਛਹਿਰਾ-ਸਭ ਕੋ ਦੀਆ, ਸਭ ਕੇਸਾਧਾਰੀ ਹੂਏ।[੯]

੪. **ਦਸਾਂ ਸਤਿਗੁਰਾਂ ਦੀ ਗੁਰਪ੍ਰਣਾਲੀ- ਰਚਿਤ ਭਾਈ ਸਰਦੂਲ ਸਿੰਘ, (ਸੰਪਾ. ਭਾਈ ਰਣਧੀਰ ਸਿੰਘ, ਰੀਸਰਚ ਸਕਾਲਰ):** ਸਿੱਖ ਇਤਿਹਾਸ ਵਿਚ ਗੁਰਪ੍ਰਣਾਲੀਆਂ ਲਿਖਣ ਦੀ ਪਰੰਪਰਾ ਰਹੀ ਹੈ, ਜਿਸ ਵਿਚ ਗੁਰੂ ਸਾਹਿਬਾਨ ਦੇ ਜੀਵਨ-ਬਿਰਤਾਂਤ ਬਹੁਤ ਸੰਖਿਪਤ ਰੂਪ ਵਿਚ ਲਿਖੇ ਜਾਂਦੇ ਸਨ। ਰੀਸਰਚ ਸਕਾਲਰ ਸ. ਰਣਧੀਰ ਸਿੰਘ ਜੀ ਨੇ ਗੁਰਪ੍ਰਣਾਲੀਆਂ ਨੂੰ ਇਕੱਠਿਆਂ ਕਰ ਕੇ ੧੯੭੭ ਈ. ਵਿਚ ਛਾਪਿਆ ਸੀ। ਇਸ ਵਿਚ ਕਵੀ ਸਰਦੂਲ ਸਿੰਘ ਦੀ ਰਚਨਾ ਅਹਿਮ ਹੈ, ਜਿਸ ਵਿਚ ਪੰਜਾਂ ਕਕਾਰਾਂ ਦਾ ਜ਼ਿਕਰ ਆਇਆ ਹੈ:

*ਗੁਰੂ ਗ੍ਰੰਥ ਸਾਹਿਬ ਜੀ ਜਾਨੋ। ਰਹਿਤ ਗੁਰੂ ਕੀ ਆਗਿਆ ਮਾਨੋ॥*
*ਰੱਖੋ ਕੱਛ ਕਰਦ ਅਰੁ ਕੇਸ। ਕੰਘੇ ਕੜੇ ਨਾਲ ਸੁਭ ਵੇਸ॥੫੮॥*[੧੦]

੫. **ਗੁਰਬਿਲਾਸ ਪਾਤਸ਼ਾਹੀ ੧੦-ਕੁਇਰ ਸਿੰਘ:** ਗੁਰਬਿਲਾਸ ਪਾਤਸ਼ਾਹੀ ੧੦ ਰਚਿਤ ਕੁਇਰ ਸਿੰਘ ਜੀ ਦੀ ਮਹੱਤਵਪੂਰਨ ਰਚਨਾ ਹੈ। ਕੁਇਰ ਸਿੰਘ ਜੀ ਦੁਆਰਾ ਇਸ ਗ੍ਰੰਥ ਦੀ ਰਚਨਾ ੧੭੫੧ ਈ. ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਲਗਪਗ ੪੩ ਸਾਲਾਂ ਬਾਅਦ ਕੀਤੀ ਸੀ। ਉਹ ਗੁਰੂ-ਘਰ ਦਾ ਪ੍ਰਪੱਕ ਸ਼ਰਧਾਲੂ ਸੀ ਅਤੇ ਬਹੁਤ ਲੰਮਾ ਸਮਾਂ ਭਾਈ ਮਨੀ ਸਿੰਘ ਜੀ ਦੀ ਸੰਗਤ ਵਿਚ ਰਿਹਾ ਅਤੇ ਭਾਈ ਮਨੀ ਸਿੰਘ ਜੀ ਦੇ ਹੁਕਮ ਅਨੁਸਾਰ ਹੀ ਕੁਇਰ ਸਿੰਘ ਜੀ ਨੇ ਇਸ ਗ੍ਰੰਥ ਦੀ ਰਚਨਾ ਕੀਤੀ "ਮਨੀ ਸਿੰਘ ਏ ਬਚਨ ਅਲਾਏ। ਸੁਨੋ ਖਾਲਸਾ ਜੀ ਚਿਤ ਲਾਏ। ਇਹ ਧਰਮਗ ਕਥਾ ਮੈ ਭਾਖੀ। ਬਡ ਵਿਸਥਾਰ ਸੂਖਮ ਕਰ ਰਾਖੀ।" ਕੁਇਰ ਸਿੰਘ ਜੀ ਦੀ ਲਿਖਤ ਵਿਚ ਕਕਾਰਾਂ ਬਾਬਤ ਹਵਾਲਾ:

*ਦੋਹਰਾ- ਸਸਤ੍ਰ ਮੇਲ ਗੁਰ ਸਬਦ ਸੋ, ਕਛ ਕੇਸਨ ਪ੍ਰੇਮ।*
*ਕਰਦ ਰਾਖਨੀ ਪੰਚ ਏ, ਤਜੈ ਨ ਕਬ ਹੀ ਨੇਮ॥੧੧॥*
*ਭੁਜੰਗ ਛੰਦ-ਸਦਾ ਤੋਰਕੰ ਮਾਰਨੰ ਸੰਤ ਸੰਗੰ। ਕਰੈ ਨਾਰਿ ਸੰਗੰ ਨ ਕਛੁ ਹੀਨ ਰੰਗੰ।*
*ਕੰਘਾਯੰ ਕਰੈ ਦੋਇ ਵਾਰੰ ਸੁਧਾਰੰ। ਸਦਾਵੰਤ ਸੁਧੰ ਕਰੋ ਨਾਨ ਪਜਾਰੰ॥*

੬. **ਖਾਲਸਾ ਸ਼ਤਕ:** ਭਾਈ ਬੁੱਧ ਸਿੰਘ ਦੀ ਮਹੱਤਵਪੂਰਨ ਰਚਨਾ ਹੈ, ਜਿਸਨੂੰ ਉਨ੍ਹਾਂ ਦੁਆਰਾ ੧੯੭੬ ਈ. ਨੂੰ ਲਿਖਿਆ ਗਿਆ ਸੀ। ਇਸ ਗ੍ਰੰਥ ਵਿਚ ਉਹ ਕਕਾਰਾਂ ਬਾਬਤ ਲਿਖਦੇ ਹਨ:

*ਕੱਛ, ਕੇਸ, ਕੰਘਾ, ਕਰਦ, ਕਰੀ ਨਿਸ਼ਾਨੀ ਪੰਥ*
*ਜਤੀ ਭਰੋਸ ਵਿਚਾਰਨਾ, ਪ੍ਰੀਤ ਦਾਨ ਰਿਪੁ ਮੰਥ।*[੧੧]

੭. **ਸਿੱਖਾਂ ਦੇ ਰਾਜ ਦੀ ਵਿਥਿਆ ਕ੍ਰਿਤ ਪੰਡਿਤ ਸ਼ਰਧਾ ਰਾਮ ਫਲੌਰੀ:** ਪੰਡਿਤ ਸ਼ਰਧਾ ਰਾਮ ਫਲੌਰੀ ੧੯ਵੀਂ ਸਦੀ ਦਾ ਪ੍ਰਸਿੱਧ ਲਿਖਾਰੀ ਹੈ। ਇਸ ਦੁਆਰਾ ਸਿੱਖ ਧਰਮ ਉੱਪਰ ਮਸ਼ਹੂਰ ਰਚਨਾ ਸਿੱਖਾਂ ਦੇ ਰਾਜ ਦੀ ਵਿਥਿਆ ੧੯੬੬ ਈ. ਵਿਚ

ਲਿਖੀ ਗਈ। ਇਕ ਹਿੰਦੂ ਲੇਖਕ ਵੀ ਪੰਜ ਕਕਾਰਾਂ ਬਾਬਤ ਆਪਣੀ ਲਿਖਤ ਵਿਚ ਹਵਾਲਾ ਦੇ ਰਿਹਾ ਹੈ:

...ਇਸ ਤਰ੍ਹਾਂ ਉਨ੍ਹਾਂ ਪੰਜਾਂ ਨੂੰ ਪਾਹੁਲ ਦੇ ਕੇ ਫੇਰ ਇਸੀ ਪ੍ਰਕਾਰ ਆਪ ਤਿਨ੍ਹਾਂ ਤੇ ਪਾਹੁਲ ਲਈ। ਅਰ ਫੇਰ ਉਨ੍ਹਾਂ ਨੂੰ ਆਖਿਆ ਕਿ ਜੋ ਕੋਈ ਮੇਰਾ ਸਿੱਖ ਹੋਵੇ ਸੋ ਪੰਜਾਂ ਚੀਜ਼ਾਂ ਨੂੰ ਕਿ ਜਿਨ੍ਹਾਂ ਦੇ ਪਹਿਲੇ ਕੱਕਾ ਅੱਛਰ ਬੋਲਦਾ ਹੈ ਸਦਾ ਅੰਗ ਸੰਗ ਰੱਖੇ। ਅਰਥਾਤ ਕੇਸ-ਕੰਘਾ-ਕੜਾ-ਕਿਰਪਾਣ ਅਰਥਾਤ ਤਲਵਾਰ-ਕੱਛ। ਜੋ ਇਨ੍ਹਾਂ ਚੀਜਾਂ ਨੂੰ ਤਿਆਗੇਗਾ ਸੋ ਮੇਰਾ ਸਿੱਖ ਨਹੀਂ ਹੋਵੇਗਾ।...[੧੨]

੮. **ਪੰਜ ਕਕਾਰਾਂ ਬਾਬਤ ਪ੍ਰਮੁੱਖ ਵਿਦਵਾਨਾਂ ਦੇ ਵਿਚਾਰ:** ਇਸ ਭਾਗ ਵਿਚ ਪ੍ਰਮੁੱਖ ਵਿਦਵਾਨਾਂ ਦੀਆਂ ਮਹੱਤਵਪੂਰਨ ਲਿਖਤਾਂ ਵਿਚ ਪੰਜ ਕਕਾਰਾਂ ਬਾਬਤ ਮਿਲਦੇ ਹਵਾਲਿਆਂ ਨੂੰ ਸੰਖਿਪਤ ਰੂਪ ਵਿਚ ਦਿੱਤਾ ਗਿਆ ਹੈ:

(੧) ਸਿੱਖ ਇਤਿਹਾਸ ਦੇ ਲਿਖਣ ਵਿਚ ਮਹੱਤਵਪੂਰਨ ਯੋਗਦਾਨ ਪਾਉਣ ਵਾਲੇ ਵਿਦਵਾਨ ਡਾ. ਗੰਡਾ ਸਿੰਘ ਅਤੇ ਪ੍ਰਿੰ. ਤੇਜਾ ਸਿੰਘ ਪੰਜ ਕਕਾਰਾਂ ਬਾਬਤ ਲਿਖਦੇ ਹਨ "ਉਨ੍ਹਾਂ ਸਿੱਖਾਂ ਨੂੰ ਉਹੀ ਚਿੰਨ੍ਹ ਜੋ 'ਕ' ਅੱਖਰ ਨਾਲ ਸ਼ੁਰੂ ਹੁੰਦੇ ਹਨ ਜਿਵੇਂ ਕੇਸ, ਕੰਘਾ, ਕੱਛਾ (ਕਛਹਿਰਾ), ਕੜਾ ਅਤੇ ਕਿਰਪਾਨ ਨੂੰ ਪਹਿਨਣ ਦਾ ਹੁਕਮ ਦਿੱਤਾ ਗਿਆ ਸੀ।"

(੨) ਇਤਿਹਾਸ ਗੁਰੂ ਖ਼ਾਲਸਾ- ਕ੍ਰਿਤ ਗੋਵਿੰਦ ਸਿੰਘ ਨਿਰਮਲ ਉਦਾਸੀ : ਇਹ ਪੁਸਤਕ ਸਿੱਖ ਇਤਿਹਾਸ ਲਈ ਅਹਿਮ ਹੈ, ਜੋ ਪਹਿਲੀ ਵਾਰ ੧੯੨੫ ਈ. ਨੂੰ ਛਪੀ ਸੀ। ਇਸ ਵਿਚ ਲੇਖਕ ਉਦਾਸੀ ਨਿਰਮਲ ਸਿੰਘ ਲਿਖਦੇ ਹਨ "ਕੇਸ, ਕੰਘਾ, ਕਿਰਪਾਨ, ਕਛਹਿਰਾ ਅਤੇ ਕੜਾ: ਇਨ੍ਹਾਂ ਪੰਜਾਂ ਨੂੰ ਸੂਰਬੀਰਤਾ ਦੇ ਮੁੱਖ ਸਾਧਨ ਸਮਝ ਕੇ ਇਨ੍ਹਾਂ ਨੂੰ ਹਰ ਵੇਲੇ ਅੰਗ ਰੱਖਣਾ ਤੁਹਾਡਾ ਮੁੱਖ ਸਰੀਰਕ ਧਰਮ ਹੈ।"[੧੪]

(੩) ਇੰਦੂਭੂਸ਼ਨ ਬੈਨਰਜੀ ਆਪਣੀ ਪ੍ਰਸਿੱਧ ਇਤਿਹਾਸਿਕ ਰਚਨਾ 'ਖਾਲਸੇ ਦੀ ਉਤਪਤੀ' ਵਿਚ ਪੰਜ ਕਕਾਰਾਂ ਬਾਬਤ ਲਿਖਦੇ ਹਨ, "ਪਾਹੁਲ ਦੁਆਰਾ ਦੀਖਿਆ ਦੇ ਬਾਹਰੀ ਅਤੇ ਦ੍ਰਿਸ਼ਟਮਾਨ ਚਿੰਨ੍ਹਾਂ ਵਜੋਂ ਸਿੱਖਾਂ ਨੂੰ ਪੰਜ ਕਕਾਰ ਪਹਿਨਾਣ ਦਾ ਹੁਕਮ ਦਿੱਤਾ ਗਿਆ ਅਰਥਾਤ ਕੇਸ, ਕਛਹਿਰਾ, ਕੜਾ ਕ੍ਰਿਪਾਨ ਅਤੇ ਕੰਘਾ।"[੧੫]

(੪) ਗੋਕਲ ਚੰਦ ਨਾਰੰਗ ਆਪਣੀ ਰਚਨਾ "ਸਿੱਖ ਮਤ ਦਾ ਪਰਿਵਰਤਨ" ਵਿਚ ਪੰਜ ਕਕਾਰਾਂ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ, "ਉਨ੍ਹਾਂ ਨੇ ਸਾਰੇ ਸਿੱਖਾਂ ਲਈ ਤਮਾਕੂ ਦੀ ਵਰਤੋਂ ਦਾ ਨਿਸ਼ੇਧ ਕਰ ਦਿੱਤਾ ਤੇ ਪੱਗ ਬੰਨ੍ਹਣੀ ਤੇ ਸਦਾ ਪੰਜ 'ਕਕਾਰ' ਅਰਥਾਤ ਪੰਜ ਚੀਜ਼ਾਂ, ਜਿਨ੍ਹਾਂ ਦੇ ਨਾਂ 'ਕ' ਤੋਂ ਅਰੰਭ ਹੋਣ ਉਦਾਹਰਨ ਲਈ ਕੇਸ (ਦਾੜੀ), ਕੰਘਾ, ਕਿਰਪਾਨ, ਕੜਾ, ਤੇ ਕੱਛਾ (ਕਛਿਹਰਾ) ਧਾਰਨ ਕਰਨੇ ਲਾਜ਼ਮੀ ਕਰਾਰ ਦੇ ਦਿੱਤੇ।"[੧੬]

(੫) ਖੁਸ਼ਵੰਤ ਸਿੰਘ ਨੇ ਆਪਣੀ ਰਚਨਾ "ਸਿੱਖ ਇਤਿਹਾਸ" ਵਿਚ ਪੰਜਾਂ ਕਕਾਰਾਂ ਬਾਬਤ ਲਿਖਿਆ ਹੈ, "ਖਾਲਸੇ ਲਈ ਪੰਜ ਕਕਾਰ (ਚਿੰਨ੍ਹ) ਨਿਰਦਿਸ਼ਟ (ਮੁਕੱਰਰ) ਕਰ

ਦਿੱਤੇ ਗਏ ਸਨ। ਉਨ੍ਹਾਂ ਲਈ ਆਪਣੇ ਕੇਸ ਰੱਖਣੇ ਜ਼ਰੂਰੀ ਸਨ (ਦਾੜ੍ਹੀ ਕੇਸ ਕੈਂਚੀ ਨਹੀਂ ਲਾਉਣੀ ਭਾਵ ਕੱਟਣਾ ਨਹੀਂ ਸੀ); ਤੇ ਕੇਸਾਂ ਨੂੰ ਵਾਹ ਕੇ ਸਾਫ਼-ਸੁਥਰੇ ਬਣਾਉਣ ਲਈ ਕੰਘਾ ਰੱਖਣਾ ਸੀ; ਗੋਡਿਆਂ ਤਕ ਕੱਛ (ਕਛਹਿਰਾ) ਪਹਿਨਣਾ ਸੀ ਜਿਵੇਂ ਕਿ ਉਸ ਸਮੇਂ ਦੇ ਫ਼ੌਜੀ ਪਹਿਣਦੇ ਸਨ; ਉਨ੍ਹਾਂ ਨੇ ਆਪਣੇ ਸੱਜੇ ਹੱਥ ਦੀ ਕਲਾਈ ਵਿਚ ਲੋਹੇ ਦਾ ਕੜਾ ਪਹਿਨਣਾ ਹੁੰਦਾ ਸੀ ਤੇ ਸਦਾ ਕਿਰਪਾਨ ਨਾਲ ਸ਼ਸਤਰਬੰਦ ਹੋਣਾ ਸੀ।"[੧੭]

(੬) ਸਿਰਦਾਰ ਕਪੂਰ ਸਿੰਘ ਆਪਣੀ ਪ੍ਰਸਿੱਧ ਰਚਨਾ "ਪਾਰਾਸ਼ਰ-ਪ੍ਰਸ਼ਨ" ਵਿਚ ਪੰਜਾਂ ਕਕਾਰਾਂ ਬਾਬਤ ਲਿਖਦੇ ਹਨ: "ਅੰਮ੍ਰਿਤ ਅਭਿਲਾਖੀ ਕੇਸਾਂ ਸਮੇਤ ਪੂਰਾ ਇਸ਼ਨਾਨ ਕਰ ਕੇ, ਸਾਫ਼ ਲਿਬਾਸ ਪਹਿਨ ਕੇ, ਪੰਜ ਕਕਾਰ ਧਾਰਨ ਕਰ ਕੇ, ਸੱਜੇ ਗੁੱਟ ਵਿਚ ਲੋਹੇ ਦਾ ਕੜਾ ਪਹਿਨ ਕੇ ਸਾਬਤ ਸੂਰਤ ਦਸਤਾਰਧਾਰੀ ਪੇਸ਼ ਹੋਵੇ।...ਖ਼ਾਲਸੇ ਦੇ ਪੰਜ ਕਕਾਰ ਅੰਗ ਸੰਗ ਰੱਖੋ-ਕੇਸ, ਕੰਘਾ, ਕੜਾ, ਕਿਰਪਾਨ ਅਤੇ ਕਛਹਿਰਾ।"[੧੮]

(੭) ਡਾ. ਹਿੰਮਤ ਸਿੰਘ ਪੰਜ ਕਕਾਰਾਂ ਬਾਬਤ ਆਪਣੇ ਇਕ ਲੇਖ ਵਿਚ ਲਿਖਦੇ ਹਨ: "ਕਕਾਰਾਂ ਦੀ ਗਿਣਤੀ ਪੰਜ ਹੀ ਹੈ (ਪੰਜ ਪਿਆਰੇ, ਪੰਜ ਤਖਤ, ਪੰਜ ਖੰਡ, ਪੰਜ ਤੱਤ, ਪੰਚ ਪਰਮੇਸ਼ਵਰ ਆਦਿ ਵਾਂਗ। *ਇਕੁ ਸਿਖੁ ਦੁਇ ਸਾਧ ਸੰਗੁ ਪੰਜੀ ਪਰਮੇਸਰੁ)* ਕੇਸ, ਕੰਘਾ, ਕਿਰਪਾਨ, ਕੜਾ, ਕਛਹਿਰਾ।"[੧੯]

ਉਪਰੋਕਤ ਸ੍ਰੋਤਾਂ ਅਤੇ ਪ੍ਰਮੁੱਖ ਵਿਦਵਾਨਾਂ ਦੇ ਹਵਾਲਿਆਂ ਤੋਂ ਪਤਾ ਲਗਦਾ ਹੈ ਕਿ ਪੰਜ ਕਕਾਰ 'ਖਾਲਸਾ ਪੰਥ ਦੀ ਸਾਜਣਾ' ਤੋਂ ਬਾਅਦ ਹਮੇਸ਼ਾ ਇਕ ਸਿੱਖ ਦਾ ਅਟੁੱਟ ਅੰਗ ਰਹੇ ਹਨ ਅਤੇ ਹਰ ਇਕ ਸਿੱਖ ਪੰਜ ਕਕਾਰਾਂ ਨੂੰ ਪਹਿਨਣ ਦਾ ਦ੍ਰਿੜ੍ਹ ਨਿਸ਼ਚਾ ਰੱਖਦਾ ਹੈ। ਅਠਾਰ੍ਹਵੀਂ ਸਦੀ ਦੇ ਔਖੇ ਸਮੇਂ ਦੌਰਾਨ ਵੀ ਸਿੱਖ ਪੰਜ ਕਕਾਰਾਂ ਨੂੰ ਗੁਰੂ ਦਾ ਹੁਕਮ ਸਮਝ ਕੇ ਧਾਰਨ ਕਰਦੇ ਰਹੇ ਹਨ ਅਤੇ ਉਹ ਇਨ੍ਹਾਂ ਪੰਕਤੀਆਂ *ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ।*, *ਰਹਤ ਬਿਨਾ ਨਹਿ ਸਿੱਖ ਕਹਾਵੈ। ਰਹਤ ਬਿਨਾ ਦਰ ਚੋਟਾ ਖਾਵੈ॥*, *ਰਹਣੀ ਰਹੈ ਸੋਈ ਸਿਖ ਮੇਰਾ* ਆਦਿ 'ਤੇ ਦ੍ਰਿੜ੍ਹ ਵਿਸ਼ਵਾਸ ਰੱਖਦੇ ਹੋਏ ਯੰਗਾਂ ਯੁੱਧਾਂ ਵਿਚ ਜੂਝਦੇ ਰਹੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ 'ਖਾਲਸਾ ਪੰਥ ਦੀ ਸਾਜਨਾ' ਤੋਂ ਬਾਅਦ ਅਠਾਰ੍ਹਵੀਂ ਸਦੀ ਦਾ ਸਮਾਂ ਸਮੁੱਚੇ ਸਿੱਖ ਪੰਥ ਲਈ ਬਹੁਤ ਔਕੜਾਂ ਭਰਿਆ ਸੀ। ਇਕ ਪਲ ਵੀ ਐਸਾ ਨਹੀਂ ਸੀ ਜਦ ਸਿੱਖਾਂ ਨੇ ਸਕੂਨ ਨਾਲ ਬਿਤਾਇਆ ਹੋਵੇ। ਇਹ ਐਸਾ ਦੌਰ ਸੀ ਜਦ ਸਮਕਾਲੀ ਹਕੂਮਤ ਦੁਆਰਾ ਸਿੱਖਾਂ 'ਤੇ ਜ਼ਬਰ ਕੀਤਾ ਜਾ ਰਿਹਾ ਸੀ, ਸਿੱਖਾਂ ਦੇ ਸਿਰਾਂ ਦੇ ਮੁੱਲ ਪਾਏ ਜਾ ਰਹੇ ਸੀ, ਬੰਦ-ਬੰਦ ਕਟੇ ਜਾ ਰਹੇ ਸਨ, ਖੋਪਰੀਆਂ ਲਾਹੀਆਂ ਜਾ ਰਹੀਆਂ ਸਨ, ਚਰਖੀਆਂ ਅਤੇ ਆਰਿਆਂ ਨਾਲ ਸ਼ਹੀਦ ਕੀਤਾ ਜਾ ਰਿਹਾ ਸੀ। ਇਸ ਅਤਿ-ਮੁਸ਼ਕਿਲ ਸਮੇਂ ਦੌਰਾਨ ਸਿੱਖ ਜੰਗਲਾਂ-ਪਹਾੜਾਂ ਆਦਿ ਵਿਚ ਰਹਿ ਕੇ ਸੰਘਰਸ਼ ਕਰ ਰਹੇ ਸਨ ਅਤੇ ਘੋੜਿਆਂ ਦੀਆਂ ਕਾਠੀਆਂ ਨੂੰ ਹੀ ਆਪਣਾ ਘਰ ਬਣਾਇਆ ਹੋਇਆ ਸੀ। ਇਨ੍ਹਾਂ ਔਕੜਾਂ ਭਰੇ ਸਮੇਂ ਵਿਚ ਸਿੱਖ ਇਤਿਹਾਸ ਨੂੰ ਲਿਖ ਪਾਉਣਾ ਕਿਸੇ ਵੀ ਰੂਪ ਵਿਚ ਸੌਖਾ ਕੰਮ ਨਹੀਂ ਸੀ। ਇਸ ਸਮੇਂ ਦੌਰਾਨ ਸਿੱਖ ਇਤਿਹਾਸ ਨੂੰ ਕਲਮਬੰਦ ਕਰਨ ਦੇ ਜੋ ਵੀ

ਜਤਨ ਹੋਏ, ਉਹ ਕਾਬਿਲ-ਏ-ਤਾਰੀਫ਼ ਹਨ। ਬੇਸ਼ੱਕ ਸਿੱਖ ਇਤਿਹਾਸ ਦੇ ਇਨ੍ਹਾਂ ਪੁਰਾਤਨ ਸ੍ਰੋਤਾਂ ਵਿਚ ਬਹੁਤ ਮੁਸ਼ਕਿਲਾਂ ਵੀ ਹਨ, ਪਰ ਤਾਂ ਵੀ ਇਨ੍ਹਾਂ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਉਪਰੋਕਤ ਪੁਰਾਤਨ ਲਿਖਤਾਂ ਸਿੱਖ ਇਤਿਹਾਸ ਦੇ ਆਧਾਰ ਸ੍ਰੋਤ ਹਨ, ਜਿਨ੍ਹਾਂ ਨੂੰ ਪਿਛਲੇ ਲੰਮੇ ਸਮੇਂ ਤੋਂ ਰੱਦ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇੱਥੇ ਹੀ ਬਸ ਨਹੀਂ ਬਲਕਿ ਪ੍ਰਮੁੱਖ ਸਿੱਖ ਸਿਧਾਂਤਾਂ ਅਤੇ ਸੰਸਥਾਵਾਂ ਦੀ ਵੀ ਭੰਨ-ਤੋੜ ਕੀਤੀ ਜਾ ਰਹੀ ਹੈ। ਪੰਜ ਕਕਾਰਾਂ ਬਾਬਤ ਉੱਠੇ ਸਵਾਲਾਂ ਦੇ ਜਵਾਬ ਵਿਚ ਹੀ ਇਹ ਲੇਖ ਲਿਖਣ ਦਾ ਮਨਸ਼ਾ ਹੈ।

**ਹਵਾਲੇ :**


੧. ਹਿੰਮਤ ਸਿੰਘ, *"ਪੰਜ ਕਕਾਰਾਂ ਦਾ ਸੰਕਲਪ ਤੇ ਮਹੱਤਵ"*, ਖੋਜ ਪਤ੍ਰਿਕਾ (ਪ੍ਰਗਟਯੋ ਖ਼ਾਲਸਾ ਵਿਸ਼ੇਸ਼ ਅੰਕ), ਸਤੰਬਰ ੧੯੯੮, ਸੰਪਾ. ਡਾ. ਅਜਮੇਰ ਸਿੰਘ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੯੮, ਪੰਨਾ-੧੨੦.

੨. ਤਨਖਾਹਨਾਮਾ ਭਾਈ ਨੰਦ ਲਾਲ, *ਰਹਿਤਨਾਮੇ*, ਸੰਪਾ. ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਪੰਨਾ-੫੮.

੩. ਹਿੰਮਤ ਸਿੰਘ, *"ਪੰਜ ਕਕਾਰਾਂ ਦਾ ਸੰਕਲਪ ਤੇ ਮਹੱਤਵ"*, ਪੰਨਾ- ੧੨੩.

੪. *ਭਾਈ ਜੈਤਾ ਜੀ: ਜੀਵਨ ਤੇ ਰਚਨਾ*, ਸੰਪਾ. ਗੁਰਮੁਖ ਸਿੰਘ, ਲਿਟਰੇਚਰ ਹਾਊਸ, ਅੰਮ੍ਰਿਤਸਰ, ਪੰਨੇ *੭੭-੭੮*.

੫. *Bhai Jaita 's Sri Gur Katha,* Edit. Neeti Singh, Singh Broters, Amritsar, 2015, Pages 127-28.

੬. *ਗੁਰੂ ਕੀਆਂ ਸਾਖੀਆਂ ਕ੍ਰਿਤ ਭਾਈ ਸਰੂਪ ਸਿੰਘ ਕੌਸ਼ਿਸ਼,* ਸੰਪਾ. ਪ੍ਰੋ. ਪਿਆਰਾ ਸਿੰਘ ਪਦਮ-ਗਿਆਨੀ ਗਰਜਾ ਸਿੰਘ, ਨਿਰੰਤਰ ਪ੍ਰਿੰਟਿੰਗ ਪ੍ਰੈਸ, ਪਟਿਆਲਾ, ੧੯੮੬,ਪੰਨਾ ੧੧੫.

*੭. ਗਿਆਨੀ ਗਰਜਾ ਸਿੰਘ ਦੀ ਇਤਿਹਾਸਕ ਖੋਜ,* ਸੰਪਾ. ਗੁਰਮੁਖ ਸਿੰਘ, ਸਿੰਘ ਬ੍ਰਦਰਜ਼, ਪੰਨਾ-੧੮.

੮. ਉਹੀ, ਪੰਨਾ-੧੦੭.

੯. *ਰਹਿਤਨਾਮੇ,* ਸੰਪਾ. ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੧੫, ਪੰਨਾ-੧੬੮.

੧੦. *ਗੁਰੁ-ਪ੍ਰਨਾਲੀਆਂ,* ਸੰਪਾ. ਸ.ਰਣਧੀਰ ਸਿੰਘ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੭੭, ਪੰਨਾ-੨੫੯.

੧੧. *ਰਹਿਤਨਾਮੇ,* ਸੰਪਾ. ਪਿਆਰਾ ਸਿੰਘ ਪਦਮ, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਪੰਨਾ-੧੬੨.

੧੨. *ਸਿੱਖਾਂ ਦੇ ਰਾਜ ਦੀ ਵਿਥਿਆ,* ਕ੍ਰਿਤ ਪੰਡਿਤ ਸ਼ਰਧਾ ਰਾਮ ਫਲੌਰੀ, ਸੰਪਾ. ਪ੍ਰੋ. ਪ੍ਰੀਤਮ ਸਿੰਘ ਐਮ.ਏ, ਹਿੰਦ ਪਬਲਿਸ਼ਰਜ਼ ਲਿਮਟਿਡ, ਹੁਸ਼ਿਆਰਪੁਰ, ੧੯੫੬, ਪੰਨਾ ੭੫.

੧੩. ਪ੍ਰਿੰ. ਤੇਜਾ ਸਿੰਘ ਅਤੇ ਡਾ. ਗੰਡਾ ਸਿੰਘ, *ਸਿੱਖ ਇਤਿਹਾਸ* (੧੪੬੯-੧੭੬੫), ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੬, ਪੰਨਾ-੭੨.

੧੪. *ਇਤਿਹਾਸ ਗੁਰੂ ਖ਼ਾਲਸਾ-* ਕ੍ਰਿਤ ਗੋਵਿੰਦ ਸਿੰਘ ਨਿਰਮਲ ਉਦਾਸੀ, (ਸੰਪਾ. ਪ੍ਰਿਥੀਪਾਲ ਸਿੰਘ ਕਪੂਰ), ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੩, ਪੰਨਾ-੨੧੫.

੧੫. ਇੰਦੂਭੂਸ਼ਨ ਬੈਨਰਜੀ, ਖਾਲਸੇ ਦੀ ਉਤਪਤੀ (ਜਿਲਦ ਦੂਜੀ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੯, ਪੰਨਾ-੧੧੧.

੧੬. ਗੋਕਲ ਚੰਦ ਨਾਰੰਗ, *ਸਿੱਖ ਮਤ ਦਾ ਪਰਿਵਰਤਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੯, ਪੰਨਾ-*੭੭*.

੧੭. ਖੁਸ਼ਵੰਤ ਸਿੰਘ, *ਸਿੱਖ ਇਤਿਹਾਸ* (ਭਾਗ ਪਹਿਲਾ), ਲਾਹੌਰ ਬੁੱਕ ਸ਼ਾਪ, ਲੁਧਿਆਣਾ, ੨੦੧੩, ਪੰਨਾ-੯੦.

੧੮. ਸਿਰਦਾਰ ਕਪੂਰ ਸਿੰਘ, *ਪਾਰਾਸ਼ਰ-ਪ੍ਰਸ਼ਨ,* (ਅਨੁ. ਹਰਪਾਲ ਸਿੰਘ ਪੰਨੂ), ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੨੨, ਪੰਨੇ- ੬੨-੬੯.

੧੯. ਹਿੰਮਤ ਸਿੰਘ, *"ਪੰਜ ਕਕਾਰਾਂ ਦਾ ਸੰਕਲਪ ਤੇ ਮਹੱਤਵ"*, ਪ੍ਰਗਟਯੋ ਖ਼ਾਲਸਾ ਵਿਸ਼ੇਸ਼ ਅੰਕ, ਖੋਜ ਪਤ੍ਰਿਕਾ, (ਸੰਪਾ. ਡਾ. ਅਜਮੇਰ ਸਿੰਘ), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਸਤੰਬਰ ੧੯੯੮, ਪੰਨਾ-੧੨੦.

# ਸਿੱਖ ਧਰਮ ਵਿਚ ਸ਼ਸਤਰਾਂ ਦੀ ਮਹੱਤਤਾ

*-ਡਾ. ਹਰਪ੍ਰੀਤ ਕੌਰ**

*-ਸ. ਅਰਮਨਜੀਤ ਸਿੰਘ#*

ਸਿੱਖ ਗੁਰੂ ਸਾਹਿਬਾਨ ਨੇ ਆਪਣੇ ਪੈਰੋਕਾਰਾਂ ਨੂੰ ਸ੍ਵੈ-ਰੱਖਿਆ ਅਤੇ ਧਰਮ ਦੀ ਰੱਖਿਆ ਲਈ ਸ਼ਸਤਰ ਵਿੱਦਿਆ ਗ੍ਰਹਿਣ ਕਰਨ ਅਤੇ ਸ਼ਸਤਰਧਾਰੀ ਰਹਿਣ ਦੀ ਸਿੱਖਿਆ ਦਿੱਤੀ। ਸਿੱਖ ਧਰਮ ਸਮਾਜ ਵਿਚ ਵਿਚਰਦਿਆਂ ਜਿੱਥੇ ਨੈਤਿਕ ਕਦਰਾਂ-ਕੀਮਤਾਂ, ਸਦਾਚਾਰ ਅਤੇ *ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ* ਦੀ ਸਿੱਖਿਆ ਦਿੰਦਾ ਹੈ, ਉੱਥੇ *ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* ਦਾ ਉਪਦੇਸ਼ ਵੀ ਦ੍ਰਿੜ੍ਹ ਕਰਾਉਂਦਾ ਹੈ। ਹਥਲੇ ਲੇਖ ਵਿਚ ਸਿੱਖ ਧਰਮ ਵਿਚ ਸ਼ਸਤਰਾਂ ਦੀ ਮਹੱਤਤਾ ਨੂੰ ਦਸਮ ਗ੍ਰੰਥ ਅਤੇ ਸਿੱਖ ਇਤਿਹਾਸਿਕ ਸ੍ਰੋਤਾਂ ਵਿੱਚੋਂ ਵੇਖਣ ਦਾ ਜਤਨ ਕੀਤਾ ਗਿਆ ਹੈ।

ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਵਿਚ ਸ਼ਸਤਰ ਤੋਂ ਭਾਵ ਹੈ ਜੋ ਸ਼ਸ਼ (ਕੱਟਣਾ) ਕਰੇ, ਵੱਢਣ ਦਾ ਸੰਦ, ਹਥਿਆਰ। 'ਮਹਾਨ ਕੋਸ਼' ਵਿਚ ਚਾਰ ਤਰ੍ਹਾਂ ਦੇ ਸ਼ਸਤਰ ਦੱਸੇ ਹਨ:

**(ੳ)** ਮੁਕ੍ਤ, ਜੋ ਹੱਥੋਂ ਛੱਡੇ ਜਾਣ, ਜੇਹਾ ਕਿ ਚਕ੍ਰ।

**(ਅ)** ਅਮੁਕ੍ਤ, ਜੋ ਹੱਥੋਂ ਨਾ ਛੱਡੇ ਜਾਣ, ਤਲਵਾਰ, ਕਟਾਰ ਆਦਿ।

**(ੲ)** ਮੁਕ੍ਤਾਮੁਕ੍ਤ, ਜੋ ਹੱਥੋਂ ਛੱਡੇ ਭੀ ਜਾਣ ਅਤੇ ਹੱਥ ਵਿਚ ਰੱਖ ਕੇ ਭੀ ਵਰਤੇ ਜਾਣ, ਬਰਛੀ, ਗਦਾ ਆਦਿਕ।

**(ਸ)** ਯੰਤ੍ਰ ਮੁਕ੍ਤ ਜੋ ਕਲ ਨਾਲ ਛੱਡੇ ਜਾਣ, ਜੈਸੇ ਤੀਰ, ਗੋਲੀ ਆਦਿ।[੧]

ਇਕ ਸਿੱਖ ਲਈ ਸ਼ਾਸਤਰ ਅਤੇ ਸ਼ਸਤਰ ਦੋਹਾਂ ਦਾ ਗਿਆਨ ਹੋਣਾ ਲਾਜ਼ਮੀ ਹੈ:

*ਸ਼ਸਤਰ ਸ਼ਾਸਤ੍ਰ ਦੋਈ ਬਿਦਯਾ।*
*ਸੁਖਯ ਇਹੋ ਹੈਂ ਜਗ ਪਰ ਸਿਧਯਾ।*
*ਹਲਤ ਪਲਤ ਮੈਂ ਸੁਖ ਸਬ ਦੈਹੈਂ।*
*ਇਸ ਹਿਤ ਗੁਰੂ ਪੰਥ ਨਿਜ ਮੈ ਹੈਂ।*[੨]

ਗੁਰੂ ਸਾਹਿਬਾਨ ਦੁਆਰਾ ਸਿੱਖਾਂ ਨੂੰ ਸ਼ਸਤਰਧਾਰੀ ਕਰਨ ਦਾ ਮਨੋਰਥ ਸ੍ਵੈ-ਰੱਖਿਆ

---

**# ਰੀਸਰਚ ਸਕਾਲਰਜ਼, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*
*ਮੋ.੯੬੪੬੭-੮੫੯੯੮, ੯੯੮੮੩-੧੩੭੭੫*

ਅਤੇ ਜ਼ੁਲਮ ਦਾ ਨਾਸ਼ ਕਰਨਾ ਸੀ। ਸਿੱਖ ਇਤਿਹਾਸ ਵਿਚ ਸ੍ਵੈ-ਰੱਖਿਆ ਅਤੇ ਮਨੁੱਖਤਾ ਦੀ ਰਾਖੀ ਲਈ ਸ਼ਸਤਰਾਂ ਦੇ ਪ੍ਰਯੋਗ ਦੀਆਂ ਅਨੇਕ ਉਦਾਹਰਨਾਂ ਮਿਲ ਜਾਂਦੀਆਂ ਹਨ।

## ਸਿੱਖ ਧਰਮ ਵਿਚ ਗੁਰੂ-ਕਾਲ ਦੌਰਾਨ ਸ਼ਸਤਰ ਵਿੱਦਿਆ

ਸਿੱਖ ਧਰਮ ਦੇ ਸੰਸਥਾਪਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਸਮੇਂ ਸਮਾਜ ਵਿਚ ਅਗਿਆਨਤਾ ਦਾ ਹਨੇਰਾ ਪਸਰਿਆ ਹੋਇਆ ਸੀ ਤੇ ਧਾਰਮਿਕ ਆਗੂ ਜਨਤਾ ਨੂੰ ਸਹੀ ਦਿਸ਼ਾ-ਨਿਰਦੇਸ਼ ਨਹੀਂ ਦੇ ਰਹੇ ਸਨ। ਗੁਰੂ ਜੀ ਨੇ ਮਨੁੱਖਤਾ ਦੇ ਕਲਿਆਣ ਹਿੱਤ ਚਾਰ ਉਦਾਸੀਆਂ (ਪ੍ਰਚਾਰ ਫੇਰੀਆਂ) ਕੀਤੀਆਂ ਅਤੇ ਲੋਕਾਈ ਨੂੰ ਰੱਬੀ ਉਪਦੇਸ਼ ਦੇ ਕੇ ਨਿਡਰਤਾ ਵਾਲਾ ਜੀਵਨ ਜਿਊਣ ਦਾ ਉਪਦੇਸ਼ ਦਿੱਤਾ। ਉਨ੍ਹਾਂ ਨੇ ਸਮਕਾਲੀ ਧਾਰਮਿਕ ਅਤੇ ਰਾਜਨੀਤਿਕ ਆਗੂਆਂ 'ਤੇ ਕਟਾਖਸ਼ ਕਰਦੇ ਹੋਏ ਜ਼ੁਲਮ ਵਿਰੁੱਧ ਅਵਾਜ਼ ਉਠਾਈ ਤੇ ਸੱਚ ਉੱਪਰ ਪਹਿਰਾ ਦਿੱਤਾ, ਜਿਸ ਦੇ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅੰਕਿਤ ਕੀਤੇ ਹਨ । ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖ ਨੂੰ ਦੁਨਿਆਵੀ ਡਰ ਤੋਂ ਰਹਿਤ ਕੇਵਲ ਰੱਬੀ ਭਉ ਅਤੇ ਭਾਉ ਵਿਚ ਰਹਿਣ ਦੀ ਸਿੱਖਿਆ ਦਿੱਤੀ। ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਿੱਖ ਧਰਮ ਦੇ ਪ੍ਰਚਾਰ-ਪਾਸਾਰ ਨਾਲ ਸਰੀਰਕ ਤੰਦਰੁਸਤੀ ਲਈ ਸ੍ਰੀ ਖਡੂਰ ਸਾਹਿਬ ਦੀ ਪਾਵਨ ਧਰਤੀ 'ਤੇ ਮੱਲ ਅਖਾੜੇ ਸ਼ੁਰੂ ਕਰਵਾਏ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸਿੱਖ ਧਰਮ ਵਿਚ ਵੱਡਾ ਪਰਿਵਰਤਨ ਆਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਿਆਈ ਦੀ ਬਖ਼ਸ਼ਿਸ਼ ਪ੍ਰਾਪਤ ਹੋਈ। ਗੁਰੂ ਜੀ ਨੇ ਮੀਰੀ ਅਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨੀਆਂ ਅਤੇ ਸ਼ਸਤਰ ਵਿੱਦਿਆ ਦਾ ਪ੍ਰਚਾਰ ਕੀਤਾ। ਗੁਰੂ ਜੀ ਆਪ ਵੀ ਸ਼ਸਤਰ ਵਿੱਦਿਆ ਵਿਚ ਪੂਰੀ ਤਰ੍ਹਾਂ ਨਿਪੁੰਨ ਸਨ। ਆਪ ਜੀ ਦੀ ਸ਼ਸਤਰ ਸਿਖਲਾਈ ਬਾਬਾ ਬੁੱਢਾ ਜੀ ਦੀ ਦੇਖ-ਰੇਖ ਹੇਠ ਹੋਈ:

*ਸਾਹਿਬ ਬੁੱਢੇ ਅਗ੍ਰੱਜ ਰਾਖਜੋ। ਸ੍ਰੀ ਮੁਖ ਸੋਂ ਗੁਰ ਅਸ ਬਚ ਭਾਖਜੋ॥੧੧੫॥*
*ਪ੍ਰਸਾਦੁ ਵਰਤਾਇ ਅਬੈ ਪ੍ਰਭ ਲੀਜੈ। ਹਰਿਗੋਬਿੰਦ ਕੋ ਬਿਦਜਾ ਦੀਜੈ। ...*
*ਸ਼ਸਤਰ ਸਾਸਤ੍ਰ ਸਭ ਵਿਦਿਜਾ ਪਾਈ। ਹਰਿ ਗੁਵਿੰਦ ਮਨਿ ਹਰਖ ਧਰਾਈ॥੧੧੩॥*[੩]

'ਤਵਾਰੀਖ ਗੁਰੂ ਖਾਲਸਾ' ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖਾਂ ਨੂੰ ਚੰਗੇ ਘੋੜੇ ਅਤੇ ਸ਼ਸਤਰ ਲਿਆਉਣ ਲਈ ਹੁਕਮਨਾਮੇ ਜਾਰੀ ਕੀਤੇ। ਗੁਰੂ ਸਾਹਿਬ ਦਾ ਹੁਕਮ ਮੰਨ ਕੇ ਸਿੱਖ ਗੁਰੂ ਸਾਹਿਬ ਦੇ ਦਰਬਾਰ ਵਿਚ ਘੋੜੇ ਅਤੇ ਸ਼ਸਤਰ ਭੇਟ ਕਰਨ ਲੱਗੇ। ਜੋ ਸਿੱਖ ਚੰਗਾ ਘੋੜਾ ਅਤੇ ਸ਼ਸਤਰ ਲੈ ਕੇ ਆਉਂਦਾ ਉਸ ਉੱਪਰ ਗੁਰੂ ਜੀ ਬਹੁਤ ਖੁਸ਼ ਹੁੰਦੇ।[੪]

ਕਵੀ ਸੰਤੋਖ ਸਿੰਘ ਨੇ ਵੀ 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਵਿਚ ਇਸ ਸੰਬੰਧੀ ਜ਼ਿਕਰ ਕੀਤਾ ਹੈ:

*ਜੋ ਸਿਖ ਆਨਹਿ ਸ਼ਸਤਰ ਤੁਰੰਗਾ। ਹੋਇ ਖੁਸ਼ੀ ਗੁਰ ਕੀ ਸੁਖ ਸੰਗਾ।*[੫]

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੇ ਸਰੀਰ 'ਤੇ ਸ਼ਸਤਰ ਸਜਾਉਂਦੇ ਸਨ

ਅਤੇ ਸ਼ਸਤਰਾਂ ਨਾਲ ਸਜਿਆ ਗੁਰੂ ਜੀ ਦਾ ਸਰੀਰ ਸੇਵਕਾਂ ਨੂੰ ਸੁਖ ਦੇਣ ਵਾਲਾ ਅਤੇ ਦੁਸ਼ਮਣਾਂ ਨੂੰ ਡਰ ਦੇਣ ਵਾਲਾ ਪ੍ਰਤੀਤ ਹੁੰਦਾ ਸੀ:

*ਦੁਇ ਸ਼ਮਸ਼ੇਰ ਗਰੇ ਸਮ ਸ਼ੇਰ। ਕਟ ਨਿਖੰਗ ਕਰ ਮਹਿਂ ਧਨੁ ਹੇਰਿ।*
*ਸ਼ਸਤਰਨ ਸਹਤ ਡੀਲ ਬਰ ਬੰਕਾ। ਸੁਖਦ ਸੇਵਕਨਿ ਰਿਪੁਨਿ ਅਤੰਕਾ॥੯॥*[੬]

ਗਿਆਨੀ ਗਿਆਨ ਸਿੰਘ ਰਚਿਤ 'ਪੰਥ ਪ੍ਰਕਾਸ਼' ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਰੋਜ਼ਾਨਾ ਹੀ ਸ਼ਸਤਰ ਸਜਾ ਕੇ ਬੈਠਦੇ ਸਨ:

*ਸਜ ਸ਼ਸਤਰ ਬਸਤ੍ਰ ਸਭਾਮਾਹਿ।*
*ਨਿਤ ਬੈਠਤਿ ਤਖਤ ਅਕਾਲ ਵਾਹਿ।*[੭]
*ਹਰਿਗੁਵਿੰਦ ਹਰਖਤ ਭਯੋ ਧੂਪ ਸੁ ਦੀਪ ਜਗਾਇ।*
*ਸ਼ਸਤਰਨ ਕੀ ਪੂਜਾ ਕਰੀ ਮਨ ਮੈ ਹਰਖ ਬਢਾਇ॥੫੯॥*
*ਏਕ ਘਰੀ ਪੂਜਾ ਕਰੀ ਦਯਾਸਿੰਧੁ ਰਣਧੀਰ।*
*ਫਿਰਿ ਤਿਹ ਤੇ ਬਾਨੀ ਭਈ ਹਨੋ ਦੁਸਟ ਹੇ ਬੀਰ॥੬੦॥*[੮]

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਗੁਰਿਆਈ-ਕਾਲ ਦੌਰਾਨ ਸਮੇਂ ਦੀ ਹਕੂਮਤ ਨਾਲ ਯੁੱਧ ਲੜੇ ਅਤੇ ਸ਼ਸਤਰ ਕਲਾ ਦੇ ਜੌਹਰ ਦਿਖਾਉਂਦਿਆਂ ਮੁਗ਼ਲ ਫੌਜਾਂ ਨੂੰ ਹਾਰ ਦਿੱਤੀ। ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਤੇਗ਼ ਚਲਾਉਣ ਦੇ ਮਾਹਰ ਸਨ, ਉਨ੍ਹਾਂ ਨੇ ਵੀ ਯੁੱਧ ਵਿਚ ਲੜਦਿਆਂ ਸ਼ਸਤਰ ਕਲਾ ਦੇ ਜੌਹਰ ਦਿਖਾਏ। ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਸਿੱਖਾਂ ਨੂੰ ਸ਼ਸਤਰਾਂ ਦੀ ਵਿਸ਼ੇਸ਼ ਸਿਖਲਾਈ ਦਿੱਤੀ ਜਾਂਦੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਿੱਖਾਂ ਸਮੇਤ ਯੁੱਧ ਵਿੱਦਿਆ ਦਾ ਅਭਿਆਸ ਕਰਦੇ ਸਨ। 'ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ' ਅਨੁਸਾਰ:

*ਆਯੁਧ ਬਿੱਦਜਾ ਕਹੁ ਅੱਭਜਾਸਹਿਂ। ਅਪਰ ਸਕਲ ਹੀ ਗੇਰਹਿਂ ਪਾਸਹਿ।*
*ਵਹਿਰ ਜਾਇ ਧਰਿਵਾਇਂ ਨਿਸ਼ਾਨਾ। ਕਰਹਿਂ ਚਲਾਵਨ ਧਨੁ ਤੇ ਬਾਨਾ॥੨॥...*
*ਕੋ ਤੁਫੰਗ ਕੋ ਛੋਰਤਿ ਹਨੇ। ਸੀਖਹਿਂ ਸ਼ਸਤਰ ਪ੍ਰਹਾਰਨਿ ਘਨੇ।*
*ਕੋ ਕ੍ਰਿਪਾਨ ਤੇ ਕਰਹਿ ਸੰਘਾਰਨ। ਕੋ ਤੋਮਰ ਭ੍ਰਮਾਇ ਪਰਹਾਰਨਿ॥੧੨॥*[੯]

ਗੁਰੂ ਜੀ ਨੇ ਆਪਣੇ ਜੀਵਨ-ਕਾਲ ਦੌਰਾਨ ਕਈ ਜੰਗਾਂ ਲੜੀਆਂ ਅਤੇ ਆਪਣੇ ਸਿੱਖਾਂ ਸਮੇਤ ਸ਼ਸਤਰਾਂ ਨਾਲ ਦੁਸ਼ਮਣ ਦਾ ਮੁਕਾਬਲਾ ਕਰਦੇ ਰਹੇ। ਗੁਰੂ ਸਾਹਿਬ ਨੇ ੧੬੯੯ ਈ. ਦੀ ਵੈਸਾਖੀ ਸਮੇਂ ਅੰਮ੍ਰਿਤ ਵੀ ਖੰਡੇ ਨਾਲ ਤਿਆਰ ਕੀਤਾ:

*ਪੰਥ ਰਚਾਵਨ ਤਹਿ ਗੁਰੁ ਠਾਟਾ। ਲੋਹੇ ਕਾ ਮੰਗਵਾ ਕੈ ਬਾਟਾ।*
*ਤਾਂ ਮੈ ਸਤਲੁਜ ਕਾ ਜਲ ਪਾਯੋ। ਖੰਡਾ ਲਘੂ ਦੁਧਾਰ ਗਹਾਯੋ।*[੧੦]

ਖਾਲਸਾ ਸਿਰਜਣਾ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਕਕਾਰਾਂ ਵਿਚ ਕਿਰਪਾਨ ਨੂੰ ਸ਼ਾਮਲ ਕਰ ਕੇ ਸਿੱਖਾਂ ਦੀ ਰਹਿਣੀ ਵਿਚ ਸ਼ਸਤਰ ਨੂੰ ਲਾਜ਼ਮੀ ਕਰ

ਦਿੱਤਾ। ਗੁਰੂ ਜੀ ਨੇ ਪੰਜ ਪਿਆਰੇ ਸਾਹਿਬਾਨ ਨੂੰ ਅੰਮ੍ਰਿਤ ਛਕਾਉਣ ਤੋਂ ਬਾਅਦ ਰੋਜ਼ਾਨਾ ਹੀ ਸ਼ਸਤਰਾਂ ਦਾ ਅਭਿਆਸ ਕਰਨ ਦਾ ਆਦੇਸ਼ ਕੀਤਾ:

*ਸ਼ਸਤਰਨਿ ਕੋ ਨਿਤ ਪ੍ਰਤਿ ਅੱਭਯਾਸਹੁ।*[੧੧]

ਇਸ ਤਰ੍ਹਾਂ ਗੁਰੂ-ਕਾਲ ਦੌਰਾਨ ਸ਼ਸਤਰ ਵਿੱਦਿਆ ਦੇ ਵੱਖ-ਵੱਖ ਸ੍ਰੋਤਾਂ ਵਿੱਚੋਂ ਪ੍ਰਮਾਣ ਮਿਲਦੇ ਹਨ।

**ਸ਼ਸਤਰਾਂ ਦੀ ਮਹੱਤਤਾ**

ਸਿੱਖ ਧਰਮ ਵਿਚ ਸ਼ਸਤਰਾਂ ਦੀ ਵਿਸ਼ੇਸ਼ ਮਹੱਤਤਾ ਹੈ, ਸ਼ਸਤਰਾਂ ਬਿਨਾਂ ਸਿੱਖ ਅਧੂਰਾ ਹੈ। ਸਿੱਖ ਦੇ ਸ਼ਸਤਰ ਮਜ਼ਲੂਮਾਂ, ਦੁਖੀਆਂ, ਨਿਮਾਣਿਆਂ, ਨਿਤਾਣਿਆਂ ਦੀ ਢਾਲ ਬਣ ਕੇ ਰਾਖੀ ਕਰਦੇ ਹਨ ਤੇ ਜ਼ੁਲਮ ਨੂੰ ਬੜ੍ਹਾਵਾ ਦੇਣ ਵਾਲਿਆਂ ਦਾ ਨਾਸ਼ ਕਰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜ਼ਫ਼ਰਨਾਮੇ ਵਿਚ ਆਦੇਸ਼ ਹੈ ਕਿ ਜਦੋਂ ਸਾਰੇ ਹੀਲੇ ਖ਼ਤਮ ਹੋ ਜਾਣ ਤਾਂ ਕਿਰਪਾਨ ਉਠਾਉਣੀ ਜਾਇਜ਼ ਹੈ:

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ।*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ।੨੨।*[੧੨]

ਇਸ ਪ੍ਰਕਾਰ ਗੁਰੂ ਜੀ ਨੇ ਸਮੇਂ ਦੀ ਨਜ਼ਾਕਤ ਦੇਖਦਿਆਂ ਖਾਲਸੇ ਨੂੰ ਸ਼ਸਤਰ ਦੀ ਵਰਤੋਂ ਕਰਨ ਦਾ ਆਦੇਸ਼ ਦਿੱਤਾ ਹੈ ਕਿਉਂਕਿ ਸਮੇਂ ਅਨੁਸਾਰ ਵਰਤਿਆ ਗਿਆ ਸ਼ਸਤਰ ਜ਼ੁਲਮ ਦਾ ਨਾਸ਼ ਕਰਦਾ ਹੈ ਅਤੇ ਮਾਨਵਤਾ ਦੀ ਭਲਾਈ ਕਰਦਾ ਹੈ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਪੰਜਾਬ ਵੱਲ ਭੇਜਿਆ ਤਾਂ ਗੁਰੂ ਜੀ ਨੇ ਉਨਾਂ ਨੂੰ ਵੀ ਸ਼ਸਤਰ ਦੇ ਰੂਪ ਵਿਚ ਪੰਜ ਤੀਰ ਬਖਸ਼ੇ ਅਤੇ ਸਮੇਂ ਅਨੁਸਾਰ ਇਨ੍ਹਾਂ ਦੀ ਵਰਤੋਂ ਕਰਨ ਦਾ ਉਪਦੇਸ਼ ਦਿੱਤਾ। 'ਸ੍ਰੀ ਗੁਰ ਪੰਥ ਪ੍ਰਕਾਸ਼' ਅਨੁਸਾਰ:

*ਬਖਸ਼ੈ ਬੰਦੇ ਕੋ ਪੰਜ ਤੀਰ। ਕਹਯੋ ਸਤਿਗੁਰ ਇਹ ਪੰਜ ਹੈਂ ਬੀਰ।*
*ਪੜੈ ਲੋੜ ਜਿਤ ਵਲ ਤੁਹਿ ਆਇ। ਇਨ ਮੈਂ ਤੇ ਇਕ ਦਈਂ ਚਲਾਇ।*[੧੩]

ਸ਼ਸਤਰ ਖਾਲਸੇ ਦੀ ਰਹਿਤ ਦਾ ਅਨਿੱਖੜਵਾਂ ਅੰਗ ਹਨ। ਜੰਗ ਦੇ ਮੈਦਾਨ ਵਿਚ ਜ਼ਾਲਮਾਂ ਵਿਰੁੱਧ ਲੜਦਿਆਂ ਸ਼ਸਤਰ ਲੱਗਣ ਨਾਲ ਸਿੱਖ ਦੇ ਪਾਪ ਧੋਤੇ ਜਾਂਦੇ ਹਨ। ਸ. ਰਤਨ ਸਿੰਘ ਭੰਗੂ ਅਨੁਸਾਰ:

*ਜੈਸ ਦੁਵਾਰਕਹਿ ਦਾਗ ਲਗ ਦੇਹਿ ਪਵਿੱਤਰ ਹੋਇ।*
*ਤੈਸੇ ਸ਼ਸਤਰ ਕੇ ਲਗੇ ਪਾਪ ਦੇਹੋਂ ਜਾਇ ਧੋਇ॥੧੫।*[੧੪]

ਸਿੱਖ ਤੁਰਕਾਂ ਦੇ ਸ਼ਸਤਰਾਂ ਦੇ ਵਾਰ ਤੋਂ ਡਰਦੇ ਨਹੀਂ ਸਗੋਂ ਚਾਅ ਨਾਲ ਆਪਣੇ ਸਰੀਰ ਉੱਤੇ ਵਾਰ ਲਗਾਉਂਦੇ ਸਨ, ਤਨ ਉੱਤੇ ਸ਼ਸਤਰ ਲੱਗਣ ਨਾਲ ਉਨ੍ਹਾਂ ਨੂੰ ਖੁਸ਼ੀ ਮਿਲਦੀ ਸੀ:

*ਪਹੁੰਚ ਸੁ ਤੁਰਕਨ ਸ਼ਸਤਰ ਲਗਾਵੈਂ। ਅਪਨੇ ਨਾਂਹ ਸਰੀਰ ਬਚਾਵੈਂ।*
*ਤੁਰਕਨ ਤੇ ਨਿਜ ਸਰੀਰ ਚਿਰਾਵੈਂ। ਲਗੈ ਸ਼ਸਤਰ ਤਨ ਖੁਸ਼ੀਆਂ ਆਵੈਂ।*[੧੫]

ਸ੍ਰੀ ਦਸਮ ਗ੍ਰੰਥ ਵਿਚ ਦਰਜ 'ਸ਼ਸਤਰਨਾਮ ਮਾਲਾ' ਬਾਣੀ ਵਿਚ ਸ੍ਰੀ ਗੁਰੂ

ਗੋਬਿੰਦ ਸਿੰਘ ਜੀ ਨੇ ਵੱਖ-ਵੱਖ ਸ਼ਸਤਰਾਂ ਦਾ ਜ਼ਿਕਰ ਕੀਤਾ ਹੈ। ਗੁਰੂ ਜੀ ਨੇ ਆਪਣੀ ਬਾਣੀ ਵਿਚ ਸ਼ਸਤਰਾਂ ਨੂੰ ਬਹੁਤ ਉੱਚਾ ਦਰਜਾ ਦਿੱਤਾ ਹੈ ਅਤੇ ਸ਼ਸਤਰਾਂ ਨੂੰ ਪਰਮਾਤਮ ਰੂਪ ਵਿਚ ਬਿਆਨ ਕੀਤਾ ਹੈ:

*ਅਸ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ।*
*ਸੈਫ ਸਰੋਹੀ ਸੈਹਥੀ ਇਹੈ ਹਮਾਰੈ ਪੀਰ।੩*
*ਤੀਰ ਤੁਹੀ ਸੈਥੀ ਤੁਹੀ ਤੁਹੀ ਤਬਰ ਤਰਵਾਰਿ।*
*ਨਾਮ ਤਿਹਾਰੋ ਜੋ ਜਪੈ ਭਏ ਸਿੰਧੁ ਭਵ ਪਾਰ।੪*
*ਕਾਲ ਤੁਹੀ ਕਾਲੀ ਤੁਹੀ ਤੁਹੀ ਤੇਗ ਅਰੁ ਤੀਰ।*
*ਤੁਹੀ ਨਿਸਾਨੀ ਜੀਤ ਕੀ ਆਜੁ ਤੁਹੀ ਜਗਬੀਰ।੫*[੧੬]

ਗੁਰੂ ਜੀ ਨੇ ਆਪਣੀ ਬਾਣੀ ਵਿਚ ਵੀ ਪਰਮਾਤਮਾ ਨੂੰ ਖੜਗ, ਕਿਰਪਾਨ ਤੇ ਕਟਾਰ ਆਦਿ ਸ਼ਬਦਾਂ ਨਾਲ ਸੰਬੋਧਿਤ ਕੀਤਾ ਹੈ:

*ਨਮੋ ਖਗ ਖੰਡੰ ਕ੍ਰਿਪਾਣ ਕਟਾਰੰ।*
*ਸਦਾ ਏਕ ਰੂਪੰ ਸਦਾ ਨਿਰ ਬਿਕਾਰੰ।*[੧੭]

ਜਾਪੁ ਸਾਹਿਬ ਵਿਚ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਰਮਾਤਮਾ ਨੂੰ ਹੱਥ ਵਿਚ ਸ਼ਸਤਰ ਧਾਰਨ ਕਰਨ ਵਾਲੇ ਦੱਸਿਆ ਹੈ:

*ਨਮੋ ਸ਼ਸਤਰਪਾਣੇ। ਨਮੋ ਅਸਤ੍ਰਮਾਣੇ।*[੧੮]

ਗੁਰੂ ਜੀ ਨੇ ਬਚਿੱਤਰ ਨਾਟਕ ਵਿਚ ਵੀ ਸ਼ਸਤਰਾਂ ਨੂੰ ਨਮਸਕਾਰ ਕੀਤੀ ਹੈ:

*ਜਿਤੇ ਸ਼ਸਤਰ ਨਾਮੰ। ਨਮਸਕਾਰ ਤਾਮੰ।*[੧੯]

'ਸ਼ਸਤਰਨਾਮ ਮਾਲਾ' ਬਾਣੀ ਵਿਚ ਗੁਰੂ ਜੀ ਨੇ ਕਿਰਪਾਨ, ਸਰੋਹੀ, ਸੈਫ, ਅਸ, ਤੁਪਕ, ਤੀਰ, ਖੰਡਾ, ਖੜਗ, ਤੇਗ, ਬਾਣ ਕਟਾਰੀ, ਕਰਦ, ਤੋਪ, ਗੁਰਜ, ਤੁਫੰਗ, ਛੁਰੀ, ਧਨੁਖ, ਸ਼ਮਸ਼ੇਰ, ਚਕਰ, ਭਾਲਾ, ਨੇਜਾ, ਬਰਛੀ, ਆਦਿ ਸ਼ਸਤਰਾਂ ਦਾ ਵਰਣਨ ਕੀਤਾ ਹੈ। ਗੁਰੂ ਜੀ ਨੇ ਅਨੇਕ ਸ਼ਸਤਰਾਂ ਦਾ ਵਰਣਨ ਕਰਨ ਦੇ ਨਾਲ-ਨਾਲ ਉਪਮਾ ਵੀ ਬਿਆਨ ਕੀਤੀ ਹੈ।

ਭਾਈ ਸੁੱਖਾ ਸਿੰਘ ਨੇ 'ਗੁਰਬਿਲਾਸ ਪਾਤਿਸ਼ਾਹੀ ੧੦' ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਸ਼ਸਤਰਾਂ ਦੀ ਮਹੱਤਤਾ ਨੂੰ ਬਿਆਨ ਕਰਦੇ ਹੋਏ ਸ਼ਸਤਰਹੀਣ ਮਨੁੱਖ ਦੀ ਤੁਲਨਾ ਭੇਡ ਨਾਲ ਕੀਤੀ ਹੈ ਅਤੇ ਸ਼ਸਤਰਾਂ ਤੋਂ ਬਿਨਾਂ ਗੁਰੂ ਸਾਹਿਬ ਨੂੰ ਦਰਸ਼ਨ ਨਾ ਦੇਣ ਦੀ ਤਾਕੀਦ ਕੀਤੀ ਹੈ:

*ਪੁਨੰ ਸੰਗ ਸਾਰੇ ਪ੍ਰਭੂ ਜੀ ਸੁਨਾਈ। ਬਿਨਾ ਤੇਗ ਤੀਰੰ ਰਹੋ ਨਾਹ ਭਾਈ।*
*ਬਿਨਾ ਸ਼ਸਤਰ ਕੇਸੰ ਨਰੰ ਭੇਡ ਜਾਨੋ। ਗਹੋ ਕਾਨ ਤਾਕੋ ਕਿਤੈ ਲੈ ਸਿਧਾਨੋ।*
*ਇਹੈ ਮੋਰ ਆਗਿਆ ਸੁਨੋ ਲੈ ਪਿਆਰੇ। ਬਿਨਾ ਤੇਗ ਕੇਸੰ ਦਿਵੋ ਨ ਦਿਦਾਰੇ।*[੨੦]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਰਮਾਤਮਾ ਕੋਲੋਂ ਮੈਦਾਨ-ਏ ਜੰਗ ਵਿਚ ਸ਼ਸਤਰਾਂ

ਨਾਲ ਜੂਝਦਿਆਂ ਹੋਇਆਂ ਮਰਨ ਦਾ ਵਰ ਮੰਗਦੇ ਹਨ:

*ਹੇ ਰਵਿ ਹੇ ਸਸਿ ਹੇ ਕਰੁਨਾਨਿਧਿ ਮੇਰੀ ਅਬੈ ਬਿਨਤੀ ਸੁਨਿ ਲੀਜੈ॥*
*ਅਉਰ ਨ ਮਾਂਗਤ ਹਉਂ ਤੁਮ ਤੇ ਕਛ ਚਾਹਤ ਹਉ ਚਿਤ ਮੈ ਸੋਈ ਕੀਜੈ॥*
*ਸ਼ਸਤਰਨ ਸੋਂ ਅਤਿ ਹੀ ਰਨ ਭੀਤਰ ਜੂਝ ਮਰੋਂ ਕਹਿ ਸਾਚ ਪਤੀਜੈ॥*
*ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰ ਸਯਾਮ ਇਹੈ ਵਰੁ ਦੀਜੈ॥*[੨੧]

ਸਿੱਖ ਰਹਿਤਨਾਮੇ ਵੀ ਸਿੱਖ ਜੀਵਨ-ਜਾਚ ਵਿਚ ਸ਼ਸਤਰਾਂ ਦੀ ਮਹੱਤਤਾ ਸੰਬੰਧੀ ਪ੍ਰੋੜ੍ਹਤਾ ਕਰਦੇ ਹਨ। ਭਾਈ ਨੰਦ ਲਾਲ ਜੀ ਦੇ ਰਹਿਤਨਾਮੇ ਵਿਚ ਖਾਲਸੇ ਨੂੰ ਸ਼ਸਤਰਧਾਰੀ ਹੋਣ ਦੀ ਤਾਕੀਦ ਕੀਤੀ ਹੈ:

*ਖ਼ਾਲਸਾ ਸੋਇ ਸ਼ਸਤਰ ਕਉ ਧਾਰੈ। ਖ਼ਾਲਸਾ ਸੋਇ ਦੁਸ਼ਟ ਕਉ ਮਾਰੈ।*[੨੨]

ਭਾਈ ਦਯਾ ਸਿੰਘ ਦੇ ਰਹਿਤਨਾਮੇ ਵਿਚ ਸਿੱਖ ਨੂੰ ਆਪਣੇ ਸਰੀਰ ਉੱਪਰ ਪੰਜ ਸ਼ਸਤਰ ਧਾਰਨ ਕਰਨ ਦਾ ਆਦੇਸ਼ ਕੀਤਾ ਗਿਆ ਹੈ:

*ਪੰਜ ਸ਼ਸਤਰ ਧਰ ਦੇਹਿ ਭਿ ਕ੍ਰਿਪਾਣ ਗਾਤ੍ਰੇ ਰਾਖ।*
*ਕਰਦ ਭੇਟ ਬਿਨ ਪਾਨ ਨਹਿ ਅਕਾਲ ਭਾਵ ਸਤ ਭਾਖ।*[੨੩]

ਭਾਈ ਦੇਸਾ ਸਿੰਘ ਦਾ ਰਹਿਤਨਾਮਾ ਸਿੱਖ ਨੂੰ ਆਪਣੇ ਕੋਲ ਹਮੇਸ਼ਾ ਸ਼ਸਤਰ ਰੱਖਣ ਅਤੇ ਜੰਗ ਦੇ ਮੈਦਾਨ ਵਿਚ ਜੂਝਣ ਦੀ ਤਾਕੀਦ ਕਰਦਾ ਹੈ:

*ਕਛ ਕ੍ਰਿਪਾਨ ਨ ਕਬਹੂੰ ਤਿਆਗੈ। ਸਨੁੰਖ ਲਰੈ ਨ ਰਣ ਤੇ ਭਾਗੈ।...*
*ਸ਼ਸਤਰਹੀਨ ਕਬਹੂੰ ਨਹਿ ਕੋਈ। ਰਹਿਤਵੰਦ ਖ਼ਾਲਸਾ ਸੋਈ।*[੨੪]

ਰਹਿਤਨਾਮਿਆਂ ਅਨੁਸਾਰ ਸ਼ਸਤਰਧਾਰੀ ਸਿੱਖ ਨੂੰ ਕਦੇ ਵੀ ਜੰਗ ਦੇ ਮੈਦਾਨ ਵਿਚ ਪਿੱਠ ਨਹੀਂ ਦਿਖਾਉਣੀ ਚਾਹੀਦੀ:

*ਸ਼ਸਤਰਧਾਰੀ ਸਿੰਘ ਰਣ ਵਿਚ ਪਿਠ ਦੇਵੈ ਨਾਹੀ।*
*ਜੀਤੇ ਜਸ ਪਾਵੇ, ਮੋਏ ਸੁਰਪੁਰੀ ਜਾਵੈ।*[੨੫]

ਇਸ ਤਰ੍ਹਾਂ ਸ਼ਸਤਰ ਸਿੱਖ ਰਹਿਤ ਦਾ ਅਟੁੱਟ ਹਿੱਸਾ ਹਨ, ਇਸੇ ਲਈ ਪੰਜ ਕਕਾਰਾਂ ਵਿਚ ਕਿਰਪਾਨ ਨੂੰ ਸ਼ਾਮਲ ਕੀਤਾ ਗਿਆ ਹੈ। ਸਿੱਖ ਹਮੇਸ਼ਾ ਸ੍ਵੈ-ਰੱਖਿਆ ਅਤੇ ਨਿਤਾਣਿਆਂ ਦੀ ਰੱਖਿਆ ਲਈ ਸ਼ਸਤਰ ਦੀ ਵਰਤੋਂ ਕਰਦਾ ਹੈ। ਗੁਰੂ ਸਾਹਿਬਾਨ ਅਤੇ ਸਿੱਖਾਂ ਦੀਆਂ ਜੰਗਜੂ ਗਤੀਵਿਧੀਆਂ ਸ਼ਸਤਰਾਂ ਦੇ ਨਾਲ ਸਫ਼ਲ ਹੋਈਆਂ। ਤਖ਼ਤ ਸਾਹਿਬਾਨ ਉੱਪਰ ਗੁਰੂ ਸਾਹਿਬਾਨ ਅਤੇ ਪੁਰਾਤਨ ਸਿੱਖਾਂ ਦੇ ਸ਼ਸਤਰ ਅੱਜ ਵੀ ਸੁਸ਼ੋਭਿਤ ਹਨ, ਸਿੱਖ ਸੰਗਤ ਨੂੰ ਰੋਜ਼ਾਨਾ ਹੀ ਬੜੇ ਅਦਬ ਨਾਲ ਇਨ੍ਹਾਂ ਸ਼ਸਤਰਾਂ ਦੇ ਦਰਸ਼ਨ ਕਰਵਾਏ ਜਾਂਦੇ ਹਨ।

**ਹਵਾਲੇ :**

**੧.** ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, ਪੰਨਾ ੧੩੪.

**੨.** ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼,* ਭਾਸ਼ਾ ਵਿਭਾਗ, ਪੰਜਾਬ, ੧੯੮੭, ਪੰਨਾ ੨੦੪.
**੩.** ਸਿੰਘ ਸਾਹਿਬ ਜੋਗਿੰਦਰ ਸਿੰਘ ਵੇਦਾਂਤੀ ਅਤੇ ਡਾ. ਅਮਰਜੀਤ ਸਿੰਘ (ਸੰਪਾ.) *ਗੁਰ ਬਿਲਾਸ ਪਾਤਸ਼ਾਹੀ : ੬,* ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੯੮, ਪੰਨਾ ੫੪-੫੫.
**੪.** ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ,* ਭਾਗ ਪਹਿਲਾ (ਸੰਪਾ.) ਕੇ. ਐਸ. ਰਾਜੂ, ਭਾਸ਼ਾ ਵਿਭਾਗ ਪੰਜਾਬ, ੨੦੧੧, ਪੰਨਾ ੪੪੦.
**੫.** ਮਹਾਂਕਵੀ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿੱਚੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੀਵਨ-ਬਿਰਤਾਂਤ, ਭਾਗ ਪਹਿਲਾ (ਸੰਪਾ.) ਡਾ. ਕਿਰਪਾਲ ਸਿੰਘ, ਪੰਨਾ ੫੦.
**੬.** ਉਹੀ, ਪੰਨਾ ੭੬.
**੭.** ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼,* ਪੰਨਾ ੧੧੯.
**੮.** ਸਿੰਘ ਸਾਹਿਬ ਜੋਗਿੰਦਰ ਸਿੰਘ ਵੇਦਾਂਤੀ ਅਤੇ ਡਾ. ਅਮਰਜੀਤ ਸਿੰਘ (ਸੰਪਾ.) *ਗੁਰ ਬਿਲਾਸ ਪਾਤਸ਼ਾਹੀ* : ੬, ਪੰਨਾ ੪੨੮.
**੯.** ਮਹਾਂਕਵੀ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿਚੋਂ ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਦਾ ਜੀਵਨ-ਬਿਰਤਾਂਤ, ਭਾਗ ਪਹਿਲਾ (ਸੰਪਾ.) ਡਾ. ਕਿਰਪਾਲ ਸਿੰਘ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ, ੨੦੨੨, ਪੰਨਾ ੩੦੦-੩੦੨.
**੧੦.** ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼,* ਪੰਨਾ ੨੩੦.
**੧੧.** ਮਹਾਂਕਵੀ ਸੰਤੋਖ ਸਿੰਘ, *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਵਿੱਚੋਂ ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਦਾ ਜੀਵਨ-ਬਿਰਤਾਂਤ, ਭਾਗ ਤੀਜਾ (ਸੰਪਾ.) ਡਾ. ਕਿਰਪਾਲ ਸਿੰਘ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ, ੨੦੨੨, ਪੰਨਾ ੧੯੦.
**੧੨.** ਰਣਧੀਰ ਸਿੰਘ (ਸੰਪਾ.) *ਸ਼ਬਦਾਰਥ ਦਸਮ ਗ੍ਰੰਥ ਸਾਹਿਬ,* ਪੋਥੀ ਤੀਜੀ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫, ਪੰਨਾ ੧੨੪੦.
**੧੩.** ਸ. ਰਤਨ ਸਿੰਘ ਭੰਗੂ, *ਸ੍ਰੀ ਗੁਰ ਪੰਥ ਪ੍ਰਕਾਸ਼,* (ਸੰਪਾ.) ਡਾ. ਬਲਵੰਤ ਸਿੰਘ ਢਿੱਲੋਂ, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੨੦੦੪, ਪੰਨਾ ੭੭.
**੧੪.** ਉਹੀ, ਪੰਨਾ ੧੯੧.
**੧੫.** ਉਹੀ, ਪੰਨਾ ੨੩੬.
**੧੬.** ਰਣਧੀਰ ਸਿੰਘ (ਸੰਪਾ.) *ਸ਼ਬਦਾਰਥ ਦਸਮ ਗ੍ਰੰਥ ਸਾਹਿਬ,* ਪੋਥੀ ਤੀਜੀ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫, ਪੰਨਾ ੧੦੨੧.
**੧੭.** ਰਣਧੀਰ ਸਿੰਘ (ਸੰਪਾ.) *ਸ਼ਬਦਾਰਥ ਦਸਮ ਗ੍ਰੰਥ ਸਾਹਿਬ,* ਪੋਥੀ ਪਹਿਲੀ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫, ਪੰਨਾ ੬੦.
**੧੮.** ਉਹੀ, ਪੰਨਾ ੫.
**੧੯.** ਉਹੀ, ਪੰਨਾ ੬੦.
**੨੦.** ਸੁੱਖਾ ਸਿੰਘ, *ਗੁਰਬਿਲਾਸ ਪਾਤਿਸ਼ਾਹੀ ੧੦,* (ਸੰਪਾ.) ਡਾ. ਗੁਰਸ਼ਰਨ ਕੌਰ ਜੱਗੀ, ਭਾਸ਼ਾ ਵਿਭਾਗ ਪੰਜਾਬ, ੧੯੮੯, ਪੰਨਾ ੩੬੪.
**੨੧.** ਰਣਧੀਰ ਸਿੰਘ (ਸੰਪਾ.) *ਸ਼ਬਦਾਰਥ ਦਸਮ ਗ੍ਰੰਥ ਸਾਹਿਬ,* ਪੋਥੀ ਦੂਜੀ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੯੫, ਪੰਨਾ ੬੭੮.
**੨੨.** ਪਿਆਰਾ ਸਿੰਘ ਪਦਮ (ਸੰਪਾ.) *ਰਹਿਤਨਾਮੇ,* ਕਲਮ ਮੰਦਿਰ ਲੋਇਰ ਮਾਲ, ਪਟਿਆਲਾ, ੧੯੭੮, ਪੰਨਾ ੫੯.
**੨੩.** ਉਹੀ, ਪੰਨਾ ੭੮.
**੨੪.** ਉਹੀ, ਪੰਨਾ ੧੪੭, ੧੪੮.
**੨੫.** ਉਹੀ, ਪੰਨਾ ੧੪੭-੧੪੮.

# ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੀ ਯਾਤਰਾ (ਮੇਰਾ ਨਿੱਜੀ ਅਨੁਭਵ)

*-ਬੀਬੀ ਕਰਮਜੀਤ ਕੌਰ ਮੁਕਤਸਰ**

ਕੁਝ ਸਮਾਂ ਪਹਿਲਾਂ ਮੈਨੂੰ ਪਰਵਾਰ ਸਮੇਤ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਵਿਖੇ ਜਾਣ ਦਾ ਸੁਭਾਗ ਪ੍ਰਾਪਤ ਹੋਇਆ। ਸ਼ਾਮ ੬:੦੦ ਵਜੇ ਅਸੀਂ ਸ੍ਰੀ ਮੁਕਤਸਰ ਸਾਹਿਬ ਤੋਂ ਸ੍ਰੀ ਅਨੰਦਪੁਰ ਸਾਹਿਬ ਨੂੰ ਰਵਾਨਾ ਹੋਏ। ਕਈ ਘੰਟਿਆਂ ਦੇ ਸਫ਼ਰ ਤੋਂ ਬਾਅਦ ਅਸੀਂ ਉਸ ਪਾਵਨ ਧਰਤੀ 'ਤੇ ਪਹੁੰਚ ਗਏ। ਰਾਤ ਕਾਫ਼ੀ ਹੋ ਚੁੱਕੀ ਸੀ। ਅਸੀਂ ਭਾਈ ਬਚਿੱਤਰ ਸਿੰਘ ਯਾਤਰੀ ਨਿਵਾਸ ਵਿਚ ਆਪਣੀ ਕਾਰ ਪਾਰਕ ਕੀਤੀ। ਇਸੇ ਯਾਤਰੀ ਨਿਵਾਸ ਵਿਚ ਹੀ ਸਾਡੀ ਠਹਿਰ ਸੀ। ਪਰਸ਼ਾਦਾ ਆਦਿ ਛਕਣ ਤੋਂ ਬਾਅਦ ਅਸੀਂ ਆਪਣੇ ਕਮਰੇ ਵਿਚ ਆਰਾਮ ਕਰਨ ਲਈ ਆ ਗਏ। ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਅਸੀਂ ਇਸ਼ਨਾਨ ਕੀਤਾ ਅਤੇ ਤਿਆਰ ਹੋ ਕੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦਰਬਾਰ ਵਿਖੇ ਨਤਮਸਤਕ ਹੋਣ ਲਈ ਪਹੁੰਚ ਗਏ। ਉਸ ਪਾਵਨ ਅਸਥਾਨ ਦੀ ਪਵਿੱਤਰ ਧਰਤੀ ਨੂੰ ਅਸੀਂ ਝੁਕ ਕੇ ਨਮਸਕਾਰ ਕੀਤੀ। ਮੈਂ ਆਪਣੀਆਂ ਨਜ਼ਰਾਂ ਜ਼ਮੀਨ ਤੋਂ ਉਪਰ ਤਖਤ ਸਾਹਿਬ ਵੱਲ ਕੀਤੀਆਂ ਤਾਂ ਕੁੱਲ ਕਾਇਨਾਤ ਦੇ ਮਾਲਕ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਮਹਾਨ ਸ਼ਖ਼ਸੀਅਤ ਦੇ ਸਮੂਹਿਤ ਗੁਣਾਂ ਵਿੱਚੋਂ ਉਨ੍ਹਾਂ ਦਾ ਇਕ-ਇਕ ਗੁਣ ਕੀਮਤੀ ਮੋਤੀਆਂ ਦੇ ਰੂਪ 'ਚ ਬਰਸ ਰਿਹਾ ਸੀ। ਉਨ੍ਹਾਂ ਗੁਣਾਂ ਰੂਪੀ ਅਮੋਲਕ ਮੋਤੀਆਂ ਨੇ ਆਪਸ ਵਿਚ ਮਿਲਦਿਆਂ ਟਕਰਾਉਂਦਿਆਂ ਨੇ ਸੰਗੀਤ ਦੀ ਇੱਕ ਅਦਭੁਤ ਧੁਨ ਪੈਦਾ ਕੀਤੀ ਹੋਈ ਸੀ। ਇਹ ਅਦਭੁੱਤ ਧੁਨ ਬਿਆਨ ਕਰ ਰਹੀ ਸੀ ਕਿ ਜਿੱਥੇ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਇੱਕ ਮਹਾਨ ਯੋਧਾ ਹਨ, ਉੱਥੇ ਸੂਰਬੀਰ, ਤੇਗ ਦੇ ਧਨੀ, ਕਲਮ ਦੇ ਧਨੀ, ਮਹਾਨ ਬਾਣੀਕਾਰ, ਸੰਗੀਤਕਾਰ ਹਨ। ਲਾਮਿਸਾਲ ਬਾਣੀ ਉਨ੍ਹਾਂ ਦੇ ਮਧੁਰਕੰਠ 'ਚੋਂ ਪ੍ਰਗਟ ਹੁੰਦੀ ਹੈ ਜਿਸ ਵਿਚ ਪਰਮਾਤਮਾ ਦਾ ਸਰੂਪ ਹੈ। ਆਦਰਸ਼ ਸਮਾਜ ਦੀ ਘਾੜਤ ਦੀਆਂ ਸੇਧਾਂ ਹਨ। ਰਾਜਨੀਤਿਕ ਸੁਧਾਰ ਤੇ ਮਨੁੱਖਤਾ ਦੀ ਉਸਾਰੀ ਹੈ। ਇਸ ਅਨੰਦਮਈ ਧੁਨ ਨੂੰ ਸੁਣਦਿਆਂ, ਸੁਣਦਿਆਂ ਸਤਿਕਾਰ ਸਹਿਤ ਅਸੀਂ ਕੜਾਹ ਪ੍ਰਸ਼ਾਦ ਦੀ ਦੇਗ ਕਰਵਾਈ ਅਤੇ ਸਾਰਾ ਪਰਵਾਰ ਪਿਆਰ ਅਤੇ ਸਤਿਕਾਰ ਸਹਿਤ ਦਰਬਾਰ ਸਾਹਿਬ ਅੰਦਰ ਨਮਸਤਕ ਹੋਣ ਵਾਲੀ ਸੰਗਤ ਵਿਚ ਸਜ ਗਏ। ਹੁਣ ਦਰਬਾਰ ਅੰਦਰ ਜਾਣ ਦਾ ਫ਼ਾਸਲਾ ਬਹੁਤ ਥੋੜਾ ਰਹਿ ਗਿਆ। ਰੂਹ ਗੁਰੂ

** ਗੁਰਦੁਆਰਾ ਸਾਹਿਬ, ਗੁਰੂ ਅੰਗਦ ਦੇਵ ਜੀ ਨਗਰ, ਗਲੀ ਨੰ.੮, ਕੋਟਕਪੂਰਾ ਰੋਡ, ਸ੍ਰੀ ਮੁਕਤਸਰ ਸਾਹਿਬ,੧੫੨੦੨੬ ਮੋ. ੮੯੬੮੫-੯੪੩੭੯*

ਦੇ ਪ੍ਰੇਮ ਵਿਚ ਭਿੱਜ ਗਈ। ਗੁਰੂ-ਪਿਆਰ ਨਾਲ ਦਹਿਲੀਜ਼ ਨੂੰ ਆਪਣਾ ਸੀਸ ਝੁਕਾਇਆ। ਇਸ ਤਰ੍ਹਾਂ ਜਾਪਿਆ ਕਿ ਸਾਹਮਣੇ ਸਿੰਘਾਸਣ ਉੱਪਰ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸ਼ਾਖ਼ਸਾਤ ਬਿਰਾਜਮਾਨ ਹਨ। ਮਨ ਨੇ ਗੁਰੂ ਜੀ ਦੇ ਕੋਮਲ ਚਰਨਾਂ ਦਾ ਧਿਆਨ ਧਰਿਆ। ਹੁਣ ਅੰਦਰਲੀ ਸ਼ਰਧਾ ਫੁੱਲ ਬਣ ਕੇ ਚਰਨਾਂ 'ਤੇ ਬਰਸ ਪਈ। ਮਨ ਵੈਰਾਗੀ ਹੋਇਆ। ਮੈਂ ਦੀ ਥਾਂ 'ਤੇ ਤੂੰ-ਹੀ-ਤੂੰ ਹੋ ਗਿਆ। ਰੂਹ ਨੇ ਆਪਣੇ ਪਰਮ-ਪਿਤਾ ਅਕਾਲ ਪੁਰਖ ਅੱਗੇ ਅਰਦਾਸ ਬੇਨਤੀ ਕੀਤੀ। ਮੱਥਾ ਟੇਕਣ ਵਾਲੀ ਸੰਗਤ ਦਾ ਭਰਵਾਂ ਇਕੱਠ ਸੀ। ਮਨ ਅਨੰਦਮਈ ਅਵਸਥਾ ਅਤੇ ਆਪਣੀ ਭਾਵਨਾ ਸਹਿਤ ਗੁਰੂ ਸਾਹਿਬ ਦੇ ਦਰਸ਼ਨ ਕਰਦਾ ਰਿਹਾ। ਸ਼ਬਦ ਗਾਇਨ ਕਰ ਰਹੇ ਰਾਗੀ ਸਿੰਘਾਂ ਨੇ ਕੀਰਤਨ ਦੀ ਛਹਿਬਰ ਲਾਈ ਹੋਈ ਸੀ ਅਤੇ ਅਸੀਂ ਸਾਰੇ ਕੀਰਤਨ ਸਰਵਣ ਕਰਨ ਲਈ ਸਜ ਗਏ। ਕੀਰਤਨ ਸੁਣਦਿਆਂ ਅਜੀਬ ਤਰ੍ਹਾਂ ਦਾ ਅਹਿਸਾਸ ਹੋਇਆ ਕਿ ਗੁਰੂ ਸਾਹਿਬ ਨੇ ਆਪਣੀਆਂ ਰਹਿਮਤਾਂ ਦਾ ਮੀਂਹ ਵਰਸਾਇਆ ਹੋਇਆ ਸੀ। ਇਹ ਇਸ ਤਰ੍ਹਾਂ ਦਾ ਅਨੰਦ ਸੀ ਜੋ ਕਲਮ ਦੇ ਲਿਖਣ ਜਾਂ ਬੋਲਣ ਤੋਂ ਕਿਤੇ ਪਰ੍ਹੇ ਹੈ। ਚਿਹਰੇ 'ਤੇ ਮੁਸਕਾਨ ਆਈ। ਐਸੀ ਖੁਸ਼ੀ ਮਿਲੀ ਜੋ ਬਿਆਨ ਹੀ ਨਹੀਂ ਕੀਤੀ ਜਾ ਸਕਦੀ। ਸ਼ਬਦ ਗਾਇਨ ਕਰ ਰਹੇ ਰਾਗੀ ਸਿੰਘਾਂ ਨੇ ਸਮਾਪਤੀ ਦਾ ਸਲੋਕ ਪੜ੍ਹਿਆ ਕਿਉਂਕਿ ਹੋਰ ਕੀਰਤਨੀ ਜਥੇ ਦੀ ਵਾਰੀ ਸੀ। ਇਧਰ ਕੋਲ ਬੈਠੇ ਮੇਰੇ ਬੇਟੇ ਨੇ ਬਾਹਰ ਦਾ ਸੁੰਦਰ ਦ੍ਰਿਸ਼ ਦੇਖਣ ਦੀ ਇੱਛਾ ਪ੍ਰਗਟ ਕੀਤੀ। ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਨਮਸਕਾਰ ਕਰਦੇ ਹੋਏ ਅੰਦਰੋਂ ਬਾਹਰ ਆ ਗਏ। ਬਾਹਰ ਆ ਕੇ ਚੁਫ਼ੇਰੇ ਨਿਗ੍ਹਾ ਘੁਮਾਈ ਤਾਂ ਬਹੁਤ ਹੀ ਖ਼ੂਬਸੂਰਤ ਦ੍ਰਿਸ਼ ਸੀ। ਆਸੇ-ਪਾਸੇ ਦੀਆਂ ਰਮਣੀਕ ਪਹਾੜੀਆਂ ਵਿਚ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਆਪਣੀ ਅਦਭੁੱਤ ਸੁੰਦਰਤਾ ਬਿਖੇਰਦਾ ਨਜ਼ਰੀਂ ਆ ਰਿਹਾ ਸੀ। ਇਸ ਖ਼ੂਬਸੂਰਤ, ਰਹੱਸਮਈ ਧਰਤੀ ਦੀ ਬੁੱਕਲ 'ਚ ਹੀ ਤਾਂ ਖਾਲਸੇ ਦੀ ਸਿਰਜਣਾ ਹੋਈ ਸੀ। ਇਸ ਸਿਰਜਣਾ ਦੀ ਲੋੜ ਕਿਉਂ ਪਈ? ਫਿਰ ਧਿਆਨ ਇਤਿਹਾਸ ਦੇ ਉਨ੍ਹਾਂ ਪੰਨਿਆਂ 'ਤੇ ਚਲਾ ਗਿਆ ਜਿੱਥੇ ਸੈਂਕੜੇ ਸਾਲਾਂ ਤੋਂ ਭਾਰਤ ਵਰਸ਼ ਦਾ ਹਰ ਪੰਨਾ ਲਹੂ ਨਾਲ ਭਿੱਜਿਆ ਹੋਇਆ ਸੀ, ਕਿਉਂਕਿ ਭਾਰਤ ਵਰਸ਼ ਸੈਂਕੜੇ ਸਾਲਾਂ ਤੋਂ ਗ਼ੁਲਾਮ ਦੇਸ਼ ਸੀ। ਕਹਿੰਦੇ ਹਨ ਕਿ ਕੋਈ ਦੇਸ਼ ਇੱਕ ਦਿਨ ਗ਼ੁਲਾਮ ਹੋ ਜਾਵੇ ਤਾਂ ਉਹ ਇੱਕ ਸਾਲ ਲਈ ਪੱਛੜ ਕੇ ਰਹਿ ਜਾਂਦਾ ਹੈ। ਇੱਕ ਸਾਲ ਗ਼ੁਲਾਮ ਦੇਸ਼ ੧੦੦ ਸਾਲ ਪੱਛੜ ਕੇ ਰਹਿ ਜਾਂਦਾ ਹੈ ਅਤੇ ੧੦੦ ਸਾਲ ਗ਼ੁਲਾਮ ਦੇਸ਼ ਹਮੇਸ਼ਾਂ ਲਈ ਪੱਛੜ ਜਾਂਦਾ ਹੈ, ਮੁਰਦਾ ਹੋ ਜਾਂਦਾ ਹੈ। ਬਾਬਰ ਮੁੱਠੀ ਭਰ ਫੌਜਾਂ ਲੈ ਕੇ ਆਇਆ ਸੀ ਅਤੇ ਏਨੇ ਵੱਡੇ ਭਾਰਤ ਵਰਸ਼ ਨੂੰ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਉਸ ਨੇ ਪਲ਼ਾਂ ਵਿਚ ਜਕੜ ਲਿਆ ਸੀ। ਮਹਿਮੂਦ ਗਜ਼ਨਵੀ ਦੇ ਸਮੇਂ ਤੋਂ ਲੈ ਕੇ ਜਹਾਂਗੀਰ ਦੇ ਸਮੇਂ ਤਕ ਭਾਰਤੀ ਲੋਕਾਂ ਦੇ ਹਲਾਤ ਬੜੇ ਨਾਜ਼ੁਕ ਸਨ। ਭਾਰਤੀ ਲੋਕ ਸ਼ਕਤੀਹੀਣ ਸਨ। ਸੁਭਾਅ ਪੱਖੋਂ ਉਹ ਸ਼ਾਂਤੀ ਪਸੰਦ ਸਨ। ਔਰੰਗਜ਼ੇਬ ਨੇ ਆਪਣੇ

ਰਾਜ-ਕਾਲ ਸਮੇਂ 'ਚ ਭਾਰਤ ਦੀ ਧਰਤੀ ਨੂੰ ਇਸਲਾਮ ਵਿਚ ਬਦਲਣ ਲਈ ਦ੍ਰਿੜ੍ਹ ਇਰਾਦਾ ਕਰ ਲਿਆ ਜਿਸ ਕਾਰਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਵੀ ਸ਼ਹਾਦਤ ਦੇਣੀ ਪਈ। ਮੁਗ਼ਲੀਆ ਸਲਤਨਤ ਦੇ ਇਸ ਭਿਆਨਕ ਅੱਤਿਆਚਾਰ ਦੇ ਰਾਜ ਕਾਲ ਦੇ ਸਮੇਂ ਗੁਰੂ ਜੀ ਨੇ 'ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ' ਅਕਾਲ ਪੁਰਖ ਦੇ ਭਾਣੇ ਅਨੁਸਾਰ ਖਾਲਸਾ ਪੰਥ ਦੀ ਸਿਰਜਣਾ ਕੀਤੀ। ਗੁਰੂ ਜੀ ਨੇ ਹੁਕਮਨਾਮੇ ਜਾਰੀ ਕੀਤੇ। ਦੂਰ-ਦੁਰਾਡਿਓਂ ਸਿੱਖ ਸੰਗਤ ਨੂੰ ਸ੍ਰੀ ਅਨੰਦਪੁਰ ਸਾਹਿਬ ਆਉਣ ਦਾ ਸੱਦਾ ਦਿੱਤਾ। ਗੁਰੂ ਜੀ ਨੇ ਕੇਸਗੜ੍ਹ ਸਾਹਿਬ ਵਾਲੇ ਸਥਾਨ 'ਤੇ ਬਿਕ੍ਰਮੀ ਦੀ ਵੈਸਾਖੀ ਵਾਲੇ ਦਿਨ ਪਹਾੜੀ 'ਤੇ ਦੀਵਾਨ ਸਿਜਾਇਆ। ਸੰਗਤ ਦਾ ੮੦ ਹਜ਼ਾਰ ਦੇ ਕਰੀਬ ਠਾਠਾਂ ਮਾਰਦਾ ਇਕੱਠ ਸੀ। ਦੀਵਾਨ ਦੀ ਸਮਾਪਤੀ ਹੋਈ। ਗੁਰੂ ਜੀ ਨੇ ਆਪਣੀ ਕਿਰਪਾਨ ਮਿਆਨ ਵਿੱਚੋਂ ਕੱਢੀ ਅਤੇ ਸੰਗਤ ਨੂੰ ਸੰਬੋਧਨ ਕਰਦੇ ਹੋਏ ਬੋਲੇ 'ਕੋਈ ਹੈ ਗੁਰੂ ਕਾ ਬੰਦਾ, ਜੋ ਸੀਸ ਕਰੇ ਭੇਟ' ਸੰਗਤ ਵਿਚ ਸੰਨਾਟਾ ਛਾਅ ਗਿਆ ਅਤੇ ਦੂਸਰੀ ਵਾਰ ਗੁਰੂ ਜੀ ਨੇ ਫਿਰ ਕਿਹਾ ਸੰਗਤ ਵਿੱਚੋਂ ਕੋਈ ਅਵਾਜ਼ ਨਾ ਆਈ, ਬੱਸ ਚੁੱਪ। ਫਿਰ ਤੀਸਰੀ ਵਾਰ ਉਨ੍ਹਾਂ ਨੇ ਕੜਕਦੀ ਅਵਾਜ਼ ਵਿਚ ਕਿਹਾ, "ਕੋਈ ਹੈ ਜੋ ਸੀਸ ਭੇਟਾ ਕਰੇ"। ਤਾਂ ਇਸ ਵਾਰ ਭਾਈ ਦਇਆ ਰਾਮ ਜੀ ਗਲ਼ ਵਿਚ ਪੱਲਾ ਪਾ ਕੇ ਖੜ੍ਹੇ ਹੋ ਗਏ ਅਤੇ ਕਿਹਾ ਗੁਰੂ ਜੀ ਸੀਸ ਹਾਜ਼ਰ ਹੈ। ਗੁਰੂ ਜੀ ਉਸ ਨੂੰ ਤੰਬੂ ਵਿਚ ਲੈ ਗਏ। ਖੜਗ ਚੱਲਣ ਦੀ ਅਵਾਜ਼ ਆਈ। ਦੂਜੀ ਵਾਰ ਫਿਰ ਖ਼ੂਨ ਦੀ ਭਿੱਜੀ ਕਿਰਪਾਨ ਲੈ ਕੇ ਉੱਚੀ ਅਵਾਜ਼ ਵਿਚ ਬੋਲੇ ਇੱਕ ਹੋਰ ਸੀਸ ਦੀ ਮੰਗ ਕੀਤੀ, ਤਾਂ ਇਸ ਵਾਰ ਭਾਈ ਧਰਮ ਦਾਸ ਜੀ ਖੜ੍ਹੇ ਹੋ ਗਏ, ਇਸੇ ਤਰ੍ਹਾਂ ਤੀਸਰੀ ਵਾਰ ਭਾਈ ਹਿੰਮਤ ਰਾਇ, ਚੌਥੀ ਵਾਰ ਭਾਈ ਮੋਹਕਮ ਚੰਦ ਜੀ ਅਤੇ ਪੰਜਵੀਂ ਵਾਰ ਭਾਈ ਸਾਹਿਬ ਚੰਦ ਨੇ ਸੀਸ ਭੇਟਾ ਲਈ ਗੁਰੂ ਅੱਗੇ ਅਰਪਨ ਕੀਤਾ। ਇਤਿਹਾਸ ਵਿਚ ਜ਼ਿਕਰ ਹੈ ਕਿ, 'ਕੁਝ ਚਿਰ ਮਗਰੋਂ ਗੁਰੂ ਜੀ ਖੁਸ਼ੀ ਨਾਲ ਖਿੜੇ ਹੋਏ ਤੇ ਬੀਰ ਰਸ ਨਾਲ ਗਦਗਦ ਕਰ ਰਹੇ ਚਿਹਰੇ ਨਾਲ ਤੰਬੂਓਂ ਬਾਹਰ ਨਿਕਲੇ। ਆਪ ਦੇ ਮਗਰ ਨਵੇਂ ਸ਼ਾਨਦਾਰ ਪੁਸ਼ਾਕੇ ਪਹਿਨੀਂ ਉਹੀ ਪੰਜ ਗੁਰੂ ਕੇ ਲਾਲ ਸਨ, ਜਿਨ੍ਹਾਂ ਨੇ ਗੁਰੂ ਜੀ ਨੂੰ ਆਪਣੇ ਸੀਸ ਭੇਟ ਕਰ ਦਿੱਤੇ ਸਨ। ਗੁਰੂ ਜੀ ਨੇ ਕਿਹਾ: ਇਹ ਪੰਜ ਪਿਆਰੇ ਹਨ।'

ਗੁਰੂ ਜੀ ਨੇ ਉਨ੍ਹਾਂ ਪੰਜਾਂ ਨੂੰ ਪੰਜ ਕਕਾਰ ਬਖ਼ਸ਼ੇ। ਖੰਡੇ-ਬਾਟੇ ਦੀ ਪਾਹੁਲ ਛਕਾਉਣ ਤੋਂ ਬਾਅਦ ਪੰਜ ਬਾਣੀਆਂ ਦਾ ਧਾਰਨੀ ਬਣਾਇਆ। ਰਹਿਤ ਮਰਯਾਦਾ ਦ੍ਰਿੜ੍ਹ ਕਰਵਾਈ। ਉਨ੍ਹਾਂ ਪੰਜਾਂ ਪਿਆਰਿਆਂ ਦੇ ਨਾਮ ਪਿੱਛੇ ਸਿੰਘ ਲਗਾਇਆ- ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ, ਬਣਾਇਆ। ਗੁਰੂ ਸਾਹਿਬ ਨੇ ਪੰਜਾਂ ਪਿਆਰਿਆਂ ਨੂੰ ਕਿਹਾ ਕਿ ਅੱਜ ਤੋਂ ਬਾਅਦ ਖਾਲਸਾ ਵਾਸੀ ਅਨੰਦਪੁਰ, ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਅਤੇ ਮਾਤਾ ਸਾਹਿਬ ਕੌਰ ਨੂੰ ਖਾਲਸੇ ਦੀ ਮਾਤਾ ਦਾ ਖ਼ਿਤਾਬ ਦਿੱਤਾ।

***ਬਾਕੀ ਪੰਨਾ ੮੭ 'ਤੇ***

*ਕੰਚਨ ਕਾਇਆ:*

# ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ

*-ਡਾ. ਸ਼ਿਆਮ ਸੁੰਦਰ ਦੀਪਤੀ**

ਗੁਰਬਾਣੀ ਦੇ ਸ਼ਬਦਾਂ ਦੀ ਵਿਆਖਿਆ ਕਰੀਏ ਤਾਂ ਗੁਰੂ ਸਾਹਿਬਾਨ ਨੇ ਹਉਮੈਂ ਨੂੰ ਇਕ ਵੱਡਾ ਅਤੇ ਡੂੰਘਾ ਰੋਗ ਦੱਸਿਆ ਹੈ। ਸਾਡੇ ਭਾਰਤੀ ਸੱਭਿਆਚਾਰ ਵਿਚ ਦਾਰਸ਼ਨਿਕਾਂ ਅਤੇ ਵਿਦਵਾਨਾਂ ਵੱਲੋਂ ਵੀ ਮਨੁੱਖ ਅੰਦਰ ਪੰਜ ਵਿਕਾਰ ਦੱਸੇ ਗਏ ਹਨ। ਜਿਵੇਂ ਕਿ-ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ। ਉਨ੍ਹਾਂ ਨੇ ਵੀ ਇਨ੍ਹਾਂ ਪੰਜਾਂ ਵਿਕਾਰਾਂ ਵਿੱਚੋਂ ਹੰਕਾਰ (ਹਉਮੈਂ) ਨੂੰ ਸਭ ਤੋਂ ਵੱਡਾ ਦਰਜਾ ਦਿੱਤਾ ਹੈ। ਆਧੁਨਿਕ ਯੁੱਗ ਵਿਚ, ਵਿਗਿਆਨ ਦੀ ਤਰੱਕੀ ਨਾਲ ਜਦੋਂ ਬਹੁਤ ਜ਼ਿਆਦਾ ਗਿਆਨ ਇਕੱਠਾ ਕੀਤਾ ਗਿਆ ਤਾਂ ਇਸ ਵਿਚ ਮਨੁੱਖੀ ਸਿਹਤ ਬਾਰੇ ਵੀ ਵਿਸਥਾਰ ਨਾਲ ਗੱਲ ਹੋਈ ਹੈ। ਦੂਸਰੀ ਵਿਸ਼ਵ ਜੰਗ ਦੇ ਤਬਾਹਕੁੰਨ ਨਤੀਜਿਆਂ ਤੋਂ ਬਾਅਦ, ਵਿਸ਼ਵ ਪੱਧਰੀ ਸੰਸਥਾਵਾਂ ਦਾ ਗਠਨ ਹੋਇਆ ਤੇ ਮਨੁੱਖੀ ਤਬਾਹੀ ਦੇ ਮੱਦੇ-ਨਜ਼ਰ, ਮਨੁੱਖੀ ਵਿਕਾਸ ਨੂੰ ਤਰਜੀਹ ਦਿੱਤੀ ਗਈ।

ਮਨੁੱਖੀ ਵਿਕਾਸ ਤਹਿਤ ਸਿਹਤ ਅਤੇ ਸਿੱਖਿਆ ਨੂੰ ਤਰਜੀਹ ਦਿੱਤੀ ਗਈ। ਸਿਹਤ ਸੰਸਥਾ ਦਾ ਜਿੰਮਾ ਵਿਸ਼ਵ ਸਿਹਤ ਸੰਸਥਾ ਨੂੰ ਉਸਾਰ ਕੇ, ਉਸ ਦੇ ਜਿੰਮੇ ਆਇਆ। ਸਿਹਤ ਨੂੰ ਵਿਗਿਆਨਕ ਨਜ਼ਰੀਏ ਤੋਂ ਸਮਝਦੇ ਹੋਏ, ਸੰਸਥਾ ਨੇ ਸਿਹਤ ਦੀ ਵਿਆਖਿਆ ਕੀਤੀ ਕਿ ਸਿਹਤ ਕਿਸੇ ਤਰ੍ਹਾਂ ਦੀ ਬਿਮਾਰੀ ਜਾਂ ਵਿਕਾਰ ਦਾ ਹੋਣਾ ਨਹੀਂ ਹੈ, ਸਗੋਂ ਮਨੁੱਖ ਦਾ ਸਰੀਰਕ, ਮਾਨਸਿਕ ਅਤੇ ਸਮਾਜਿਕ ਤੌਰ 'ਤੇ ਪੂਰੀ ਤਰ੍ਹਾਂ ਨਰੋਆ ਹੋਣਾ ਹੈ।

ਜੇ ਅਸੀਂ ਆਪਣੀ ਰੋਜ਼ਮੱਰਾ ਦੀ ਨਿੱਜੀ ਜ਼ਿੰਦਗੀ ਵਿਚ ਝਾਕ ਕੇ ਦੇਖੀਏ ਤਾਂ ਅਸੀਂ ਸਰੀਰਕ ਸਮੱਸਿਆ ਨੂੰ ਵੀ ਬਿਮਾਰੀ ਸਮਝਦੇ ਹਾਂ। ਹੁਣ ਕੁਝ ਸਮੇਂ ਤੋਂ ਮਾਨਸਿਕ ਉਲਝਣਾਂ ਅਤੇ ਮਾਨਸਿਕ ਤਕਲੀਫ਼ ਪ੍ਰਤੀ ਸੁਚੇਤ ਹੋਏ ਹਾਂ। ਜੇਕਰ ਸਮਾਜਿਕ ਸਿਹਤ ਦੀ ਗੱਲ ਕਰਨੀ ਹੋਵੇ ਤਾਂ ਉਸ ਬਾਰੇ ਅਸੀਂ ਹਾਲੇ ਸੋਚਣਾ ਵੀ ਸ਼ੁਰੂ ਨਹੀਂ ਕੀਤਾ।

ਸਿਹਤ ਦੇ ਇਹ ਤਿੰਨੇ ਪੱਖ ਕੋਈ ਵੱਖ-ਵੱਖ ਵੰਡੇ ਹੋਏ ਖਾਨੇ ਨਹੀਂ ਹਨ, ਸਗੋਂ ਇੱਕ-ਦੂਜੇ ਨੂੰ ਪ੍ਰਭਾਵਿਤ ਵੀ ਕਰਦੇ ਹਨ। ਅਸੀਂ ਸਰੀਰਕ ਸਿਹਤ ਤੋਂ ਸਾਰੇ ਹੀ ਜਾਣੂ ਹਾਂ। ਮਨ ਦੀ ਅਵਸਥਾ ਜਿਵੇਂ-ਉਦਾਸੀ ਅਤੇ ਬੇਚੈਨੀ ਬਾਰੇ ਅਸੀਂ ਸੁਚੇਤ ਹੋਣ ਲੱਗੇ ਹਾਂ। ਤੀਜਾ ਪੱਖ ਹੈ ਸਮਾਜਿਕ ਜੋ ਕਿ ਸਾਡੇ ਆਪਸੀ ਸਮਾਜਿਕ ਰਿਸ਼ਤਿਆਂ ਨਾਲ ਜੁੜਿਆ ਹੋਇਆ ਹੈ। ਅਸੀਂ ਦੇਖ ਰਹੇ ਹਾਂ ਕਿ ਦਿਨ-ਬ-ਦਿਨ ਇਹ ਪੱਖ ਸਮਾਜ ਵਿੱਚੋਂ ਮਨਫ਼ੀ ਹੋ ਰਿਹਾ ਹੈ ਜਾਂ ਬਹੁਤ ਨੀਵੇ ਪੱਧਰ 'ਤੇ ਪਹੁੰਚ ਗਿਆ ਹੈ। "*ਹਉਮੈ ਦੀਰਘ ਰੋਗੁ*", ਨੂੰ ਜੇ ਸਮਝਣਾ ਹੋਵੇ ਤਾਂ ਇਹ ਸਮਾਜਿਕ ਅਤੇ ਮਾਨਸਿਕ ਦੋਹਾਂ ਪੱਖਾਂ ਦੇ ਆਪਸੀ ਮੇਲ ਵਿੱਚੋਂ ਪੈਦਾ ਹੁੰਦਾ ਹੈ। ਹਉਮੈਂ ਨੂੰ ਸਧਾਰਨ ਸ਼ਬਦਾਂ ਵਿਚ ਸਮਝੀਏ ਤਾਂ ਇਸ ਦੇ ਅਰਥ- 'ਹੂ ਮੈ'। ਮਤਲਬ ਮੈਂ ਹੀ ਮੈਂ ਹਾਂ।

** ੯੭-ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ,ਸ੍ਰੀ ਅੰਮ੍ਰਿਤਸਰ-੧੪੩੦੦੧; ਮੋ: +੯੧੯੮੧੫੮-੦੮੫੦੬*

ਮੈਂ ਕਿਸੇ ਨੂੰ ਕੁਝ ਨਹੀਂ ਸਮਝਦਾ। ਅਸੀਂ ਇਸ ਸਥਿਤੀ ਨੂੰ ਜਦੋਂ ਵਾਪਰਦਾ ਦੇਖਦੇ ਹਾਂ ਤਾਂ ਸਾਡੇ ਰਿਸ਼ਤਿਆਂ ਵਿਚ ਤਰੇੜ ਪੈਣੀ ਸ਼ੁਰੂ ਹੋ ਜਾਂਦੀ ਤੇ ਆਪਸ ਵਿਚ ਇੱਕ-ਦੂਸਰੇ ਵਿਚ ਦੂਰੀਆਂ ਵਧ ਜਾਂਦੀਆਂ ਹਨ। ਇਸ ਇਕੱਲੇਪਨ ਦੀ ਹਾਲਤ ਵਿਚ ਬੇਚੈਨੀ ਦਾ ਸਾਹਮਣਾ ਕਰਨਾ ਪੈਂਦਾ ਹੈ, ਉਹ ਹੌਲੀ-ਹੌਲੀ ਘਬਰਾਹਟ ਅਤੇ ਅੰਤ ਉਦਾਸੀ ਵੱਲ ਲੈ ਜਾਂਦਾ ਹੈ। ਇਸ ਉਦਾਸੀ ਦੀ ਹਾਲਤ ਨੂੰ ਅਸੀਂ ਆਲੇ-ਦੁਆਲੇ ਵਾਪਰਦਾ ਅਤੇ ਵੱਧਦਾ ਦੇਖ ਰਹੇ ਹਾਂ ਤੇ ਜਿਵੇਂ ਅਸੀਂ ਸਮਝਿਆ ਹੈ ਕਿ ਜੜ੍ਹ ਵਿਚ ਵੱਡਾ ਹੱਥ ਮਨੁੱਖ ਦੇ ਅਹੰਕਾਰ (ਹਉਮੈਂ) ਦਾ ਹੱਥ ਹੈ।

ਗੁਰਬਾਣੀ ਦੇ ਇਸ ਸ਼ਬਦ ਦਾ ਦੂਜਾ ਹਿੱਸਾ ਹੈ- "*ਦਾਰੂ ਭੀ ਇਸੁ ਮਾਹਿ*" ਇਸ ਦਾ ਅਰਥ ਹੈ ਕਿ ਇਸ ਮਾਨਸਿਕ ਵਿਕਾਰ ਦਾ ਇਲਾਜ ਵੀ ਇਸਦੇ ਅੰਦਰ ਹੀ ਲੁਕਿਆ ਹੋਇਆ ਹੈ। ਮਤਲਬ ਸਾਡੇ ਆਪਣੇ ਅੰਦਰ ਹੀ। ਇਹ ਮੈਂ ਨੂੰ ਖਤਮ ਕਰਨਾ ਨਹੀਂ ਹੈ ਜਿਸ ਤਰ੍ਹਾਂ ਪ੍ਰਚਾਰਿਆ ਜਾਂਦਾ ਹੈ, ਸਗੋਂ ਮੈਂ ਨੂੰ ਆਪਣੇ ਆਲੇ-ਦੁਆਲੇ ਦੇ ਹਾਣ ਦਾ, ਉਸ ਦੇ ਅਨੁਕੂਲ ਬਣਾਉਣਾ ਹੁੰਦਾ ਹੈ। 'ਮੈਂ' ਸਵੈਮਾਣ ਦੇ ਵਜੋਂ ਵੀ ਲਿਆ ਜਾਂਦਾ ਹੈ, ਜਦੋਂ ਕੋਈ ਆਪਣੇ ਆਪ ਨੂੰ ਆਪਣੀ ਕਾਬਲੀਅਤ ਦੇ ਆਧਾਰ 'ਤੇ ਮਾਣ ਮਹਿਸੂਸ ਕਰਦਾ ਹੈ ਤੇ ਇਸ ਮਾਣ ਦਾ ਮਤਲਬ ਹੈ ਕਿ ਉਸ ਨੂੰ ਆਪਣੇ ਕੰਮ ਦੀ ਪਛਾਣ ਮਿਲੇ। ਇਹ ਆਕੜਬਾਜ਼ ਹੋਣ ਜਾਂ ਆਪਣੀ ਪਛਾਣ ਨੂੰ ਲੈ ਕੇ ਹੱਠ ਕਰਨ ਦੀ ਵੀ ਲੋੜ ਨਹੀਂ ਹੈ।

ਗੁਰਬਾਣੀ ਵਿਚ ਇਕ ਹੋਰ ਵਾਕ ਹੈ- "*ਮਿਠਤੁ ਨੀਵੀ ਨਾਨਕਾ*" ਤਾਂ ਕਿ ਮਨੁੱਖ ਆਪਣੇ-ਆਪਣੇ ਸਮਾਜਿਕ ਰੁਤਬੇ ਨਾਲ, ਆਪਣੇ ਬੋਲ-ਚਾਲ ਵਿਚ ਮਿੱਠਾ ਬੋਲੇ ਤੇ ਨੀਵੇਂ ਸੁਰ ਵਿਚ ਗੱਲ ਕਰੇ। ਜਦੋਂ ਬੇਚੈਨੀ ਅਤੇ ਪ੍ਰੇਸ਼ਾਨੀ ਦੀ ਗੱਲ ਹੁੰਦੀ ਹੈ ਤਾਂ ਇਸ ਨਾਲ ਜੁੜੀਆਂ ਦਿਲ ਦੀਆਂ ਅਲਾਮਤਾਂ ਨੂੰ ਲੈ ਕੇ ਬਲੱਡ ਪ੍ਰੈਸ਼ਰ (ਲਹੂ ਦਾ ਦਬਾਅ) ਵਰਗੀਆਂ ਬਿਮਾਰੀਆਂ ਅਤੇ ਦਿਲ ਦੇ ਦੌਰੇ ਦੀਆਂ ਘਟਨਾਵਾਂ ਰੋਜ਼ਾਨਾ ਸੁਣਨ ਨੂੰ ਮਿਲਦੀਆਂ ਹਨ। ਬੇਚੈਨੀ ਅਤੇ ਪ੍ਰੇਸ਼ਾਨੀ ਤੋਂ ਛੁਟਕਾਰਾ ਪਾਉਣ ਲਈ ਹਉਮੈਂ ਬਾਰੇ ਗੁਰਬਾਣੀ ਵਿਚ ਹੀ ਸ਼ਬਦ ਹਨ: *ਹਉਮੈ ਬੂਝੈ ਤਾ ਦਰੁ ਸੂਝੈ॥ ਗਿਆਨ ਵਿਹੂਣਾ ਕਥਿ ਕਥਿ ਲੂਝੈ॥* ਹਉਮੈਂ ਜਾਂ ਹੰਕਾਰ ਨੂੰ ਦੀਰਘ ਰੋਗ ਇਸੇ ਲਈ ਦੱਸਿਆ ਗਿਆ ਹੈ ਕਿ ਹਉਮੈਂ ਵਿਚ ਆਦਮੀ ਸਿਹਤ ਦੀਆਂ ਤਿੰਨੋਂ ਅਵਸਥਾਵਾਂ ਤੋਂ ਪੀੜਤ ਹੁੰਦਾ ਹੈ। ਹਉਮੈਂ ਮਨੁੱਖ ਦੇ ਰਿਸ਼ਤਿਆਂ ਵਿਚ ਪਾੜਾ ਤਾਂ ਪਾਉਂਦੀ ਹੀ ਹੈ, ਸਗੋਂ ਸਰੀਰਕ ਤੌਰ 'ਤੇ ਵੀ ਨਕਾਰਾ ਕਰ ਦਿੰਦੀ ਹੈ ਤੇ ਮਨ ਵੀ ਉਦਾਸ-ਉਦਾਸ ਰਹਿੰਦਾ ਹੈ।

ਹਉਮੈਂ ਦਾ ਇਕ ਇਲਾਜ ਗਿਆਨ ਹੈ, ਜਿਸ ਨਾਲ ਹਉਮੈਂ ਦਾ ਹਨ੍ਹੇਰਾ ਦੂਰ ਕੀਤਾ ਜਾ ਸਕਦਾ ਹੈ। ਜਦੋਂ ਮਨੁੱਖ ਹੰਕਾਰ ਵਿਚ ਹੁੰਦਾ ਹੈ ਤਾਂ ਉਸ ਨੂੰ ਕੁਝ ਨਹੀਂ ਸੁੱਝਦਾ। ਉਹਨੂੰ ਆਪਣੇ ਹੋ ਰਹੇ ਨੁਕਸਾਨ ਦਾ ਵੀ ਇਲਮ ਨਹੀਂ ਹੁੰਦਾ। ਸਾਡਾ ਸਮਾਜ ਆਪਸ ਵਿਚ ਮਿਲ ਕੇ ਇੱਕ-ਦੂਸਰੇ ਦੀ ਮਦਦ ਕਰ ਕੇ, ਇੱਕ-ਦੂਜੇ ਨੂੰ ਸਹਾਰਾ ਦੇ ਕੇ ਹੀ ਅੱਗੇ ਵੱਧ ਸਕਦਾ ਹੈ। ਸਮਾਜ ਦਾ ਵਿਕਾਸ ਮਨੁੱਖ ਦੇ ਇਸੇ ਰਵੱਈਏ ਨੇ ਉਸਾਰਿਆ ਤੇ ਹੁਣ ਅਸੀਂ ਤਬਾਹੀ ਦੇ ਕੰਢੇ 'ਤੇ ਖੜ੍ਹੇ ਇਹ ਸਭ ਦੇਖ ਰਹੇ ਹਾਂ। ਸਮੁੱਚੇ ਸਮਾਜ ਨੂੰ ਗੁਰਬਾਣੀ ਦੀ ਸਿੱਖਿਆ 'ਤੇ ਚੱਲਣ ਦੀ ਲੋੜ ਹੈ ਤਾਂ ਜੋ ਸਿਹਤਮੰਦ ਅਤੇ ਨਰੋਏ ਸਮਾਜ ਦਾ ਨਿਰਮਾਣ ਕੀਤਾ ਜਾ ਸਕੇ। ■

# ਸਿੱਖ ਧਰਮ ਅਤੇ ਤਲਾਕ

*-ਸ. ਮਨਪ੍ਰੀਤ ਸਿੰਘ ਬਾਜ**

ਸ਼ਬਦ-ਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੰਥ ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਅੰਦਰ ਪਤੀ-ਪਤਨੀ ਦੇ ਤਲਾਕ ਬਾਬਤ ਕਿਸੇ ਤਰ੍ਹਾਂ ਦਾ ਵਰਣਨ ਨਹੀਂ ਮਿਲਦਾ। ਇਸ ਤੋਂ ਸਪੱਸ਼ਟ ਹੈ ਕਿ ਸਿੱਖ ਧਰਮ ਅੰਦਰ ਤਲਾਕ ਦਾ ਕੋਈ ਸਥਾਨ ਨਹੀਂ ਹੈ। ਦੂਜੇ ਧਰਮਾਂ ਨਾਲੋਂ ਸਿੱਖ ਧਰਮ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਦੇ ਮੋਢੀਆਂ ਭਾਵ ਗੁਰੂ ਸਾਹਿਬਾਨ ਨੇ ਆਪਣੇ ਹੱਥੀਂ ਗੁਰਬਾਣੀ ਦੀ ਰਚਨਾ ਅਤੇ ਸੰਗ੍ਰਹਿ ਕਰ ਕੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨਤਾ ਕੀਤੀ ਸੀ। ਇਸ ਲਈ ਗੁਰਬਾਣੀ ਅੰਦਰ ਤਲਾਕ ਸੰਬੰਧੀ ਕੋਈ ਉਪਦੇਸ਼ ਦਰਜ ਨਾ-ਹੋਣ ਬਾਰੇ ਕਿਸੇ ਤਰ੍ਹਾਂ ਦਾ ਕੋਈ ਸ਼ੰਕਾ ਨਹੀਂ ਕੀਤਾ ਜਾ ਸਕਦਾ। ਗੁਰਬਾਣੀ ਤੋਂ ਇਲਾਵਾ ਗੁਰ-ਇਤਿਹਾਸ ਅਤੇ ਸਿੱਖ ਇਤਿਹਾਸ ਅੰਦਰ ਵੀ ਤਲਾਕ ਬਾਰੇ ਕੋਈ ਜ਼ਿਕਰ ਨਹੀਂ ਮਿਲਦਾ। ਇਸ ਦਾ ਅਰਥ ਹੈ ਕਿ ਗੁਰੂ ਸਾਹਿਬਾਨ ਨੇ ਸਿੱਖਾਂ ਅੰਦਰ ਤਲਾਕ ਦੀ ਕੁਰੀਤੀ ਨੂੰ ਪ੍ਰਵਾਨ ਨਹੀਂ ਕੀਤਾ। ਸਗੋਂ ਵਿਆਹ ਦੀ ਰਸਮ ਨੂੰ ਧਰਮ ਦੇ ਕਿਲ੍ਹੇ ਅੰਦਰ ਸਮੇਟਿਆ ਹੈ, ਇਸ ਲਈ ਗੁਰੂ ਦਾ ਕੋਈ ਵੀ ਸਿੱਖ ਇਸ ਪਵਿੱਤਰ ਰਿਸ਼ਤੇ ਨੂੰ ਨਿਭਾਉਣ ਤੋਂ ਮੁਨਕਰ ਨਹੀਂ ਹੋ ਸਕਦਾ। ਇਸ ਬਾਰੇ ਵਿਸਥਾਰ ਨਾਲ ਸਮਝਣ ਦਾ ਯਤਨ ਕਰਦੇ ਹਾਂ।

ਅਨੇਕ ਗੁਰਬਾਣੀ ਸ਼ਬਦਾਂ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਗੁਰੂ ਦੀ ਸਿੱਖਿਆ ਨੂੰ ਮੰਨਣ ਵਿਚ ਹੀ ਸਿੱਖ ਦਾ ਭਲਾ ਹੈ। ਸਿੱਖ ਨੇ ਜ਼ਿੰਦਗੀ ਵਿਚ ਅਜਿਹਾ ਕੋਈ ਕਰਮ ਨਹੀਂ ਕਰਨਾ ਜੋ ਗੁਰਮਤਿ ਸਿਧਾਂਤਾਂ ਤੋਂ ਉਲਟ ਹੋਵੇ। ਹਰੇਕ ਸਿੱਖ ਦੇ ਮਨ ਅੰਦਰ ਜਿੱਥੇ ਗੁਰੂ ਲਈ ਪਿਆਰ-ਸਤਿਕਾਰ ਹੋਣਾ ਜ਼ਰੂਰੀ ਹੈ, ਉੱਥੇ ਹੀ ਗੁਰੂ ਦਾ ਭੈਅ ਹੋਣਾ ਵੀ ਲਾਜ਼ਮੀ ਹੈ। ਗੁਰੂ ਸਾਹਿਬ ਦਾ ਹੁਕਮ ਮੰਨਣਾ ਸਿੱਖ ਦਾ ਪਰਮ ਕਰਤੱਵ ਹੈ। ਗੁਰਬਾਣੀ ਅਨੁਸਾਰ ਗੁਰੂ ਸਾਹਿਬ ਆਪਣੇ ਸਿੱਖ ਦੇ ਅੰਗ-ਸੰਗ ਰਹਿੰਦੇ ਹਨ ਅਤੇ ਗੁਰੂ ਤੋਂ ਬੇਮੁਖ ਹੋ ਕੇ ਸਿੱਖ ਜ਼ਿੰਦਗੀ ਭਰ ਖੁਆਰ ਹੁੰਦਾ ਰਹਿੰਦਾ ਹੈ। ਗੁਰਬਾਣੀ ਦੇ ਫੁਰਮਾਨ ਹਨ:

*-ਹਉਮੈ ਕਰਤਾ ਜਗੁ ਮੁਆ ਗੁਰ ਬਿਨੁ ਘੋਰ ਅੰਧਾਰੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੪)*

*-ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੦)*

*-ਬਿਨੁ ਸਤਿਗੁਰ ਸਭੁ ਜਗੁ ਬਉਰਾਨਾ॥*
*ਮਨਮੁਖਿ ਅੰਧਾ ਸਬਦੁ ਨ ਜਾਣੈ ਝੂਠੈ ਭਰਮਿ ਭੁਲਾਨਾ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੬੦੪)*

** ਈਮੇਲ ਪਤਾ: baaz332211@gmail.com ਮੋ. ੯੫੩੦੭੪੪੧੨੨*

*-ਬਿਨੁ ਗੁਰ ਮੂੜ ਭਏ ਹੈ ਮਨਮੁਖ ਤੇ ਮੋਹ ਮਾਇਆ ਨਿਤ ਫਾਥਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੯੬)*

*-ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦)*

*-ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥*
*ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ॥*
*ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ॥*
*ਮਨਮੁਖ ਮੁਏ ਵਿਕਾਰ ਮਹਿ ਮਰਿ ਜੰਮਹਿ ਵਾਰੋ ਵਾਰ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੮)*

ਸਿੱਖ ਰਹਿਤ ਮਰਯਾਦਾ ਅਨੁਸਾਰ ਸਿੱਖ ਧਰਮ ਅੰਦਰ 'ਅਨੰਦ ਸੰਸਕਾਰ' ਰਾਹੀਂ ਵਿਆਹ ਦੀ ਰਸਮ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਨਿਭਾਈ ਜਾਂਦੀ ਹੈ, ਜਿਸ ਨੂੰ ਅਨੰਦ ਕਾਰਜ ਕਿਹਾ ਜਾਂਦਾ ਹੈ। ਅਨੰਦ ਦੇ ਅਰਥ ਬਹੁਤ ਗਹਿਰੇ ਤੇ ਵਿਸ਼ਾਲ ਹਨ, ਸੰਖੇਪ ਵਿਚ ਇਸਦਾ ਅਰਥ ਹੈ- ਅਧਿਆਤਮਕ ਪ੍ਰਸੰਨਤਾ ਜਾਂ ਸਹਿਜ ਅਵਸਥਾ (ਆਤਮਿਕ ਅਡੋਲਤਾ ਤੇ ਅਧਿਆਤਮਕ ਜਾਗਰੂਕਤਾ ਦੀ ਅਵਸਥਾ) ਹੈ। ਸਹਿਜ ਸੁਭਾਅ ਵਾਲੇ ਮਨੁੱਖ ਤੋਂ ਭਾਵ ਹੈ ਜੋ ਧੀਰਜ, ਸਬਰ-ਸੰਤੋਖ ਤੇ ਸ਼ਾਂਤ-ਸੁਭਾਅ ਦੇ ਗੁਣਾਂ ਦਾ ਧਾਰਨੀ ਹੋਵੇ (ਧਰਮ ਕਮਾਉਣ ਲਈ ਸਹਿਜ ਗੁਣ ਦਾ ਹੋਣਾ ਜ਼ਰੂਰੀ ਹੈ)। ਇਸ ਦਾ ਅਰਥ ਇਹ ਹੈ ਕਿ ਸਹਿਜ ਦਾ ਗੁਣ ਧਾਰਨ ਕਰਕੇ ਸਹਿਜ ਅਵਸਥਾ ਭਾਵ ਆਤਮਿਕ ਅਡੋਲਤਾ ਤੇ ਅਧਿਆਤਮਕ ਜਾਗਰੂਕਤਾ ਦੀ ਅਵਸਥਾ ਪ੍ਰਾਪਤ ਕਰਨਾ ਹੈ।

ਪਤੀ-ਪਤਨੀ ਨੂੰ ਅਨੰਦ ਕਾਰਜ ਸਮੇਂ ਇਹ ਉਪਦੇਸ਼ ਦ੍ਰਿੜ੍ਹ ਕਰਵਾਇਆ ਜਾਂਦਾ ਹੈ ਕਿ ਉਨ੍ਹਾਂ ਨੇ ਗ੍ਰਹਿਸਥ ਜੀਵਨ ਵਿਚ ਵਿਚਰਦਿਆਂ ਸਹਿਜ ਦੀ ਅਵਸਥਾ ਦੀ ਪ੍ਰਾਪਤੀ ਕਰਨ ਵੱਲ ਇਕੱਠੇ ਹੋ ਕੇ ਵਧਣਾ ਹੈ। ਲਾਵਾਂ ਦੀ ਬਾਣੀ ਵਿਚ ਸਹਿਜ ਅਵਸਥਾ ਦੀ ਮਹੱਤਤਾ ਅਤੇ ਪ੍ਰਾਪਤੀ ਕਰਨ ਲਈ ਪ੍ਰੇਰਣਾ ਤਹਿਤ ਫੁਰਮਾਨ ਦਰਜ ਹੈ: *ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ॥* ਅਤੇ *ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ॥*

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਦੇ ਜਾਗਤਿ-ਜੋਤਿ ਸ਼ਬਦ-ਗੁਰੂ ਹਨ। ਆਪਣੇ ਗੁਰੂ ਸਾਹਿਬ ਦੀ ਪਵਿੱਤਰ ਹਜ਼ੂਰੀ ਅੰਦਰ ਗ੍ਰਹਿਸਥ ਜੀਵਨ ਵਿਚ ਪ੍ਰਵੇਸ਼ ਕਰਨ ਦਾ ਸੁਭਾਗ ਸਿੱਖਾਂ ਨੂੰ ਪ੍ਰਾਪਤ ਹੋਇਆ ਹੈ। ਗੁਰੂ ਸਾਹਿਬ ਦੇ ਸਨਮੁਖ ਅਨੰਦ ਕਾਰਜ ਰਾਹੀਂ ਕਿਸੇ ਨੂੰ ਆਪਣਾ ਜੀਵਨ-ਸਾਥੀ ਬਣਾਉਣ ਤੋਂ ਭਾਵ ਹੈ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਪਤੀ-ਪਤਨੀ ਦੇ ਰਿਸ਼ਤੇ ਨੂੰ ਆਖਰੀ ਸਾਹ ਤੀਕ ਨਿਭਾਉਣ ਦਾ ਵਚਨ ਕਰਨਾ। ਇਸੇ ਲਈ ਸਿੱਖ ਨੂੰ ਆਪਣੀ ਮੱਤ (ਅਕਲ, ਬੁੱਧੀ) ਗੁਰੂ ਸਾਹਿਬ ਦੇ ਸਪੁਰਦ ਕਰਨ ਅਤੇ ਗੁਰੂ ਸਾਹਿਬ ਦੀ ਮੱਤ (ਉਪਦੇਸ਼ਾਂ) ਨੂੰ ਗ੍ਰਹਿਣ ਕਰਨ ਲਈ ਤਿਆਰ ਹੋਣ ਤੋਂ ਬਾਅਦ ਹੀ ਅਨੰਦ

ਕਾਰਜ ਕਰਵਾਉਣਾ ਚਾਹੀਦਾ ਹੈ। ਲਾਵਾਂ ਦੀ ਬਾਣੀ ਰਾਹੀਂ ਪਤੀ-ਪਤਨੀ ਨੂੰ ਸਮਝਾਉਣਾ ਕੀਤਾ ਜਾਂਦਾ ਹੈ ਕਿ ਪਰਮਾਤਮਾ ਦੀ ਭਗਤੀ ਕਰਦਿਆਂ ਪਰਵਾਰਕ ਜੀਵਨ ਦਾ ਨਿਰਬਾਹ ਕਰਨਾ ਹੈ ਅਤੇ ਅਧਿਆਤਮਕ ਮਾਰਗ ਨੂੰ ਆਪਣਾ ਸਾਂਝਾ ਜੀਵਨ ਉਦੇਸ਼ ਬਣਾਉਣਾ ਹੈ। ਇਸ ਤਰ੍ਹਾਂ ਗੁਰੂ ਸਾਹਿਬ ਨੇ ਗ੍ਰਹਿਸਥ ਨੂੰ ਧਰਮ ਦੇ ਦਾਇਰੇ ਅੰਦਰ ਲਿਆਂਦਾ ਹੈ। ਗੁਰੂ ਸਾਹਿਬ ਦੀ ਪਵਿੱਤਰ ਹਜ਼ੂਰੀ ਅੰਦਰ ਅਨੰਦ ਕਾਰਜ ਹੋਣ ਕਾਰਨ ਪਤੀ-ਪਤਨੀ ਦਾ ਰਿਸ਼ਤਾ ਧਾਰਮਿਕ ਰੂਪ ਵਿਚ ਮਹੱਤਵਪੂਰਨ ਬਣ ਜਾਂਦਾ ਹੈ। ਇਸ ਲਈ ਇਸ ਪਵਿੱਤਰ ਰਿਸ਼ਤੇ ਵਿਚ ਬੇਈਮਾਨੀ, ਝੂਠ, ਫਰੇਬ ਕਰਨਾ ਜਾਂ ਆਪਣੇ ਜੀਵਨ-ਸਾਥੀ ਨੂੰ ਧੋਖਾ ਦੇਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਧੋਖਾ ਦੇਣ ਦੇ ਬਰਾਬਰ ਹੈ। ਗੁਰੂ ਨੂੰ ਧੋਖਾ ਦੇਣ ਬਾਰੇ ਸੋਚਣਾ ਵੀ ਸਿੱਖ ਲਈ ਪਾਪ ਹੈ। ਜਿਹੜੇ ਸਿੱਖ ਇਹ ਪਾਪ ਕਰਦੇ ਹਨ ਉਨ੍ਹਾਂ ਨੂੰ ਦੁੱਖਾਂ ਦੇ ਕਹਿਰ ਤੋਂ ਕੋਈ ਨਹੀਂ ਬਚਾਅ ਸਕਦਾ। ਗੁਰਬਾਣੀ ਦਾ ਫੁਰਮਾਨ ਹੈ:

*ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥*
*ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥*
*ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੨੦)*

ਤਲਾਕ ਦੀ ਸਥਿਤੀ ਉਦੋਂ ਪੈਦਾ ਹੁੰਦੀ ਹੈ ਜਦੋਂ ਪਤੀ-ਪਤਨੀ ਆਪੋ-ਆਪਣੀ ਮੱਤ ਜਾਂ ਬੁੱਧੀ ਨੂੰ ਇੱਕ-ਦੂਜੇ ਨਾਲੋਂ ਉੱਚਾ ਸਮਝਣ ਦੀ ਗ਼ਲਤੀ ਕਰਦੇ ਹਨ। ਨਤੀਜੇ ਵਜੋਂ ਆਪਸੀ-ਸਮਝ ਅਤੇ ਸਹਿਮਤੀ ਦੀ ਅਣਹੋਂਦ ਤਲਾਕ ਹੋਣ ਦਾ ਮੁੱਖ ਕਾਰਨ ਬਣਦੀ ਹੈ। ਇਸੇ ਲਈ ਗੁਰੂ ਸਾਹਿਬਾਨ ਨੇ ਵਿਆਹ ਨੂੰ ਧਾਰਮਿਕ ਵਿਧੀ ਰਾਹੀਂ ਸੰਪੂਰਨ ਕਰਨ ਦੀ ਵਿਵਸਥਾ ਸਿੱਖਾਂ ਨੂੰ ਬਖਸ਼ਿਸ਼ ਕੀਤੀ ਹੈ। ਅਨੰਦ ਕਾਰਜ ਸਮੇਂ ਪਤੀ-ਪਤਨੀ ਨੂੰ ਇਹ ਦ੍ਰਿੜ੍ਹ ਕਰਵਾਇਆ ਜਾਂਦਾ ਹੈ ਕਿ ਗ੍ਰਹਿਸਥ ਵਾਲੀ ਜ਼ਿੰਦਗੀ ਗੁਰੂ ਦੀ ਮੱਤ ਅਨੁਸਾਰ ਭਾਵ ਗੁਰਬਾਣੀ ਉਪਦੇਸ਼ਾਂ ਤੇ ਗੁਰਮਤਿ ਸਿਧਾਂਤਾਂ ਦੇ ਅਨੁਸਾਰ ਜਿਊਣੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਜੀਵਨ ਜਿਊਣ ਦੀਆਂ ਉੱਤਮ ਸਿੱਖਿਆਵਾਂ ਦਰਜ ਹਨ ਜੋ ਸਿੱਖਾਂ ਲਈ ਸਦੀਵ-ਕਾਲੀ ਮਾਰਗ-ਦਰਸ਼ਕ ਹੈ। ਜਦੋਂ ਪਤੀ-ਪਤਨੀ ਦਾ ਜੀਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸਿੱਖਿਆਵਾਂ ਉੱਪਰ ਆਧਾਰਿਤ ਹੋਵੇਗਾ ਤਾਂ ਸੁਭਾਵਿਕ ਹੈ ਕਿ ਉਨ੍ਹਾਂ ਦਾ ਜੀਵਨ ਮਨੋਰਥ ਇੱਕ ਹੋਵੇਗਾ, ਜੀਵਨ-ਜਾਚ ਇੱਕ ਹੋਵੇਗੀ, ਜੀਵਨ ਜਿਊਂਦਿਆਂ ਅਧਿਆਤਮਕ ਨਿਸ਼ਾਨੇ ਦੀ ਪ੍ਰਾਪਤੀ ਦਾ ਮਾਰਗ ਇੱਕ ਹੋਵੇਗਾ ਅਤੇ ਜ਼ਿੰਦਗੀ ਦੌਰਾਨ ਹਰੇਕ ਫੈਸਲਾ ਗੁਰਮਤਿ ਦੀ ਕਸਵੱਟੀ ਉਪਰ ਨਿਰਧਾਰਿਤ ਹੋਵੇਗਾ ਤਾਂ ਅਜਿਹੇ ਵਿਚ ਪਤੀ-ਪਤਨੀ ਦਰਮਿਆਨ ਕਿਸੇ ਕਿਸਮ ਦੀ ਅਸਹਿਮਤੀ ਜਾਂ ਝਗੜਾ ਪੈਦਾ ਹੋਣਾ ਸੰਭਵ ਨਹੀਂ। ਪਤੀ-ਪਤਨੀ ਦੀ ਜੀਵਨ-ਵਿਚਾਰਧਾਰਾ ਨੂੰ ਦੋ ਤੋਂ 'ਇੱਕ' ਭਾਵ ਗੁਰਮਤਿ ਅਨੁਸਾਰੀ ਬਣਾਉਣਾ ਹੀ ਗੁਰਬਾਣੀ ਦਾ ਉਦੇਸ਼ ਹੈ: *ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥*

*ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੮)*

ਅੱਜਕਲ੍ਹ ਤਲਾਕ ਸਿੱਖ ਸਮਾਜ ਅੰਦਰ ਇੱਕ ਆਮ ਵਰਤਾਰਾ ਬਣ ਗਿਆ ਹੈ। ਧਾਰਮਿਕ ਮਹੱਤਤਾ ਵਾਲੇ ਰਿਸ਼ਤੇ ਵਿਆਹ ਨੂੰ ਇੱਕ ਮਾਮੂਲੀ ਰਸਮ ਸਮਝਿਆ ਜਾਣ ਲੱਗਾ ਹੈ। ਗ਼ਲਤੀਆਂ ਕਾਰਨ ਰਿਸ਼ਤੇ ਵਿਚ ਪੈਦਾ ਹੋਈ ਦਰਾੜ ਇਨਸਾਨ ਨੂੰ ਮਾਨਸਿਕ ਪੀੜਾ ਵੱਲ ਧੱਕ ਦਿੰਦੀ ਹੈ। ਆਪਣੇ ਸਾਥੀ ਨਾਲ ਆਪਸੀ-ਸਮਝ ਨਾ-ਬਣਨ ਕਾਰਨ ਮਨੁੱਖ ਮਾਨਸਿਕ ਤਣਾਅ ਦਾ ਸ਼ਿਕਾਰ ਹੋ ਜਾਂਦਾ ਹੈ। ਗ਼ਲਤੀ ਕਰਨਾ ਅਤੇ ਆਪਣੀ ਗ਼ਲਤੀ ਨੂੰ ਛੁਪਾਉਣ ਦੀ ਕੋਸ਼ਿਸ਼ ਕਰਨਾ ਮਨੁੱਖ ਦਾ ਕੁਦਰਤੀ ਸੁਭਾਅ ਹੈ, ਪਰੰਤੂ ਵਿਆਹੁਤਾ ਰਿਸ਼ਤੇ ਨੂੰ ਬਚਾਉਣ ਲਈ ਆਪਣੀਆਂ ਗ਼ਲਤੀਆਂ ਨੂੰ ਸਮਝਣਾ ਤੇ ਸੁਧਾਰਨਾ ਮੁੱਖ ਲੋੜ ਹੈ। ਇੱਕ ਗ਼ਲਤੀ ਇਹ ਹੈ ਕਿ ਵਿਆਹ ਮਗਰੋਂ ਪਹਿਲਾਂ ਦੀ ਤਰ੍ਹਾਂ ਜੀਵਨ-ਸਾਥੀ ਇੱਕ-ਦੂਜੇ ਦਾ ਸਤਿਕਾਰ ਨਹੀਂ ਕਰਦੇ। ਇਸ ਤਰ੍ਹਾਂ ਆਪਸੀ-ਸਮਝ ਨੂੰ ਢਾਅ ਲੱਗ ਜਾਂਦੀ ਹੈ। ਫਿਰ ਹੌਲੀ-ਹੌਲੀ ਇਕ-ਦੂਜੇ ਦੀ ਪਰਵਾਹ ਕਰਨਾ ਛੱਡ ਦਿੰਦੇ ਹਨ। ਰਿਸ਼ਤੇ ਅੰਦਰ ਵਿਸ਼ਵਾਸ ਮੁੱਕਣ ਲੱਗਦਾ ਹੈ। ਇਕ-ਦੂਜੇ ਪ੍ਰਤੀ ਭੱਦੀ ਸ਼ਬਦਾਵਲੀ ਅਤੇ ਤਾਹਨੇ-ਮਿਹਣੇ ਸ਼ੁਰੂ ਹੋ ਜਾਂਦੇ ਹਨ ਜੋ ਸਮਾਂ ਪਾ ਕੇ ਗਾਲੀ-ਗਲੋਚ ਵਿਚ ਬਦਲ ਜਾਂਦੇ ਹਨ। ਇਸ ਤੋਂ ਅੱਗੇ ਗੱਲ ਮਾਰ-ਕੁੱਟ ਤਕ ਪਹੁੰਚ ਜਾਂਦੀ ਹੈ ਅਤੇ ਰਿਸ਼ਤਾ ਖ਼ਤਮ ਹੋ ਜਾਂਦਾ ਹੈ। ਯਾਦ ਰਹੇ ਕਿ ਤਲਾਕ ਜਿੱਥੇ ਪਤੀ-ਪਤਨੀ ਉਪਰ ਨਾਕਾਰਾਤਮਕ ਅਸਰ ਛੱਡਦਾ ਹੈ, ਉਥੇ ਹੀ ਬੱਚਿਆਂ ਦੇ ਦਿਮਾਗ਼ ਉੱਪਰ ਵੀ ਮਾੜਾ ਪ੍ਰਭਾਵ ਪਾਉਂਦਾ ਹੈ। ਤਲਾਕ ਉਪਰੰਤ ਪਤੀ-ਪਤਨੀ ਅਤੇ ਬੱਚਿਆਂ ਨੂੰ ਵੱਖ-ਵੱਖ ਢੰਗਾਂ ਨਾਲ ਭਾਵਨਾਤਮਕ ਚਿੰਤਾਵਾਂ, ਸੋਗ, ਗੁੱਸਾ, ਉਦਾਸੀ ਤੇ ਇਕੱਲਤਾ ਆਦਿ ਸਹਿਣਾ ਪੈਂਦਾ ਹੈ, ਜੋ ਮਾਨਸਿਕ ਤੰਦਰੁਸਤੀ ਨੂੰ ਪ੍ਰਭਾਵਿਤ ਕਰਦਾ ਹੈ। ਮਾਤਾ-ਪਿਤਾ ਨੂੰ ਗੁਆਉਣ ਦੇ ਡਰ ਕਾਰਨ ਕਈ ਬੱਚਿਆਂ ਅੰਦਰ ਸਦਾ ਲਈ ਨਿਰਾਸ਼ਾਵਾਦੀ ਸੋਚ ਵੀ ਪੈਦਾ ਹੋ ਸਕਦੀ ਹੈ, ਜੋ ਸਮਾਜ ਲਈ ਬੇਹੱਦ ਖ਼ਤਰਨਾਕ ਹੈ। ਅਜਿਹੀ ਮਾਨਸਿਕ ਸਥਿਤੀ ਬੱਚਿਆਂ ਨੂੰ ਸਿੱਖੀ ਤੋਂ ਦੂਰ ਲੈ ਜਾਂਦੀ ਹੈ।

ਸਿੱਖ ਸਮਾਜ ਦੇ ਅਜੋਕੇ ਹਾਲਾਤਾਂ ਦੇ ਮੱਦੇਨਜ਼ਰ ਇੱਕ ਇਸਤਰੀ ਅਤੇ ਉਸ ਦੇ ਪਰਵਾਰ ਲਈ ਤਲਾਕ ਨੂੰ ਸਹਿਣ ਕਰਨਾ ਬੇਹੱਦ ਔਖਾ ਹੁੰਦਾ ਹੈ। ਤਲਾਕ ਮਗਰੋਂ ਕਿਸੇ ਹੋਰ ਨਾਲ ਵਿਆਹ ਕਰਵਾਉਣਾ ਇਸਤਰੀ ਲਈ ਸੌਖਾ ਨਹੀਂ ਹੁੰਦਾ ਖਾਸਕਰ ਬੱਚਾ ਪੈਦਾ ਹੋਣ ਉਪਰੰਤ। ਅਨੇਕਾਂ ਕੇਸਾਂ ਵਿਚ ਇਹ ਦੇਖਿਆ ਗਿਆ ਹੈ ਕਿ ਅਜਿਹੇ ਮੁਸ਼ਕਿਲ ਹਾਲਾਤਾਂ ਕਾਰਨ ਮਾਨਸਿਕ ਤਣਾਅ ਦਾ ਸ਼ਿਕਾਰ ਹੋਈ ਸਿੱਖ ਇਸਤਰੀ ਕਿਸੇ ਗ਼ੈਰ-ਸਿੱਖ ਮਰਦ ਨਾਲ ਵਿਆਹ ਜਾਂ ਰਿਸ਼ਤੇ ਨੂੰ ਤਰਜੀਹ ਦਿੰਦੀ ਹੈ।

ਇਸ ਦੇ ਨਾਲ ਹੀ ਸਿੱਖ ਸਮਾਜ ਅੰਦਰ ਕੁਝ ਅਜਿਹੇ ਕੇਸ ਵੀ ਸਾਹਮਣੇ ਆਏ ਹਨ ਕਿ ਵਿਦੇਸ਼ਾਂ ਦੀਆਂ ਸਿੱਖ ਇਸਤਰੀਆਂ ਨੇ ਸਿੱਖ ਧਰਮ ਦੀਆਂ ਸਿੱਖਿਆਵਾਂ ਦੀ ਰੋਸ਼ਨੀ ਵਿਚ ਸਫਲ ਵਿਆਹੁਤਾ ਜੀਵਨ ਦੀ ਪ੍ਰਾਪਤੀ ਦੇ ਉਦੇਸ਼ ਨੂੰ ਮੁੱਖ ਰੱਖਦਿਆਂ ਪੰਜਾਬ (ਭਾਰਤ) ਦੇ ਸਿੱਖ ਮਰਦਾਂ ਨਾਲ ਵਿਆਹ ਕਰਵਾਉਣ ਨੂੰ ਤਰਜੀਹ ਦਿੱਤੀ। ਜਿਸ ਲਈ ਸਿੱਖ ਮਰਦਾਂ ਦੀ

ਗ਼ਰੀਬੀ ਜਾਂ ਘੱਟ ਪੜ੍ਹਾਈ ਨੂੰ ਵੀ ਨਜ਼ਰਅੰਦਾਜ਼ ਕੀਤਾ ਗਿਆ। ਪਰੰਤੂ ਕੁਝ ਸਿੱਖ ਮਰਦਾਂ ਵੱਲੋਂ ਕੇਵਲ ਵਿਦੇਸ਼ ਜਾਣ ਲਈ ਵਿਆਹ ਦੀ ਆੜ ਵਿਚ ਕੀਤੇ ਗਏ ਧੋਖੇ ਜਾਂ ਹੋਰ ਗ਼ਲਤੀਆਂ ਕਾਰਨ ਹੋਏ ਤਲਾਕਾਂ ਨੇ ਉਨ੍ਹਾਂ ਸਿੱਖ ਇਸਤਰੀਆਂ ਦੇ ਧਾਰਮਿਕ ਵਿਸ਼ਵਾਸਾਂ ਨੂੰ ਸੱਟ ਮਾਰੀ। ਆਪਣੀਆਂ ਧੀਆਂ ਦੇ ਹੋਏ ਦੁੱਖਦਾਈ ਤਲਾਕਾਂ ਅਤੇ ਬਣੇ ਤਰਸਯੋਗ ਹਾਲਾਤਾਂ ਕਾਰਨ ਕਈ ਸਿੱਖ ਮਾਪਿਆਂ ਨੇ ਮਜ਼ਬੂਰੀਵੱਸ ਆਪਣੀਆਂ ਧੀਆਂ ਨੂੰ ਅੰਤਰ-ਧਰਮ ਵਿਆਹ ਭਾਵ ਗ਼ੈਰ-ਸਿੱਖ ਮਰਦਾਂ ਨਾਲ ਵਿਆਹ ਲਈ ਰਜ਼ਾਮੰਦੀ ਦੇ ਦਿੱਤੀ।

ਅਜਿਹੇ ਗੰਭੀਰ ਹਾਲਾਤ ਜਿੱਥੇ ਪੀੜ੍ਹਤ ਸਿੱਖ ਇਸਤਰੀਆਂ ਦਾ ਧਰਮ ਤੋਂ ਬੇਮੁਖ ਹੋਣ ਦਾ ਕਾਰਨ ਬਣ ਸਕਦੇ ਹਨ, ਉੱਥੇ ਹੀ ਸਿੱਖ ਅਬਾਦੀ ਘੱਟਣ ਦੇ ਵਰਤਾਰੇ ਦੇ ਮੁੱਖ ਕਾਰਨਾਂ ਵਿਚੋਂ ਇੱਕ ਕਾਰਨ ਬਣਦੇ ਹਨ। ਸਿੱਖ ਇਸਤਰੀ ਦਾ ਕਿਸੇ ਗ਼ੈਰ-ਸਿੱਖ ਨਾਲ ਵਿਆਹ ਹੋਣ ਦੀ ਹਾਲਤ ਵਿਚ ਸਿੱਖ ਅਬਾਦੀ ੨ ਤੋਂ ੩ ਦੀ ਗਿਣਤੀ ਵਿਚ ਘੱਟ ਹੋ ਜਾਂਦੀ ਹੈ। ਸਿੱਖ ਅਬਾਦੀ ਘੱਟਣ ਦਾ ਵਰਤਾਰਾ ਸਮੁੱਚੀ ਸਿੱਖ ਕੌਮ ਲਈ ਡੂੰਘੀ ਚਿੰਤਾ ਦਾ ਵਿਸ਼ਾ ਹੈ ਜਿਸ ਬਾਰੇ ਕੌਮੀ ਪੱਧਰ 'ਤੇ ਪੜਚੋਲ ਹੋਣੀ ਚਾਹੀਦੀ ਹੈ।

ਜ਼ਿਕਰਯੋਗ ਹੈ ਕਿ ਕਈ ਸਿੱਖ ਮਰਦਾਂ ਨਾਲ ਵੀ ਸਿੱਖ ਇਸਤਰੀਆਂ ਵੱਲੋਂ ਧੋਖੇ ਕਰਨ ਦੀਆਂ ਘਟਨਾਵਾਂ ਸਾਹਮਣੇ ਆਈਆਂ। ਅਜਿਹੇ ਹਾਲਾਤ ਬਣਾਉਣ ਵਾਲੇ ਸਿੱਖ ਮਰਦ ਜਾਂ ਇਸਤਰੀਆਂ ਕਦਾਚਿਤ ਇਹ ਨਾ ਸਮਝਣ ਕਿ ਉਹ ਆਪਣੇ ਕੀਤੇ ਮਾੜੇ ਕਰਮਾਂ ਤੋਂ ਬਚ ਜਾਣਗੇ ਕਿਉਂਕਿ ਆਪਣੇ ਜੀਵਨ-ਸਾਥੀ ਨੂੰ ਧੋਖਾ ਦੇਣਾ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਧੋਖਾ ਦੇਣਾ ਹੈ। ਮਨੁੱਖ ਵੱਲੋਂ ਕੀਤੇ ਮਾੜੇ ਕਰਮਾਂ ਦਾ ਫਲ ਭੋਗਣ ਸਬੰਧੀ ਗੁਰਬਾਣੀ ਅੰਦਰ ਦਰਜ ਹੈ:

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੩)*

ਇਸ ਤੋਂ ਇਲਾਵਾ ਕੁਝ ਕੇਸਾਂ ਵਿਚ ਇਹ ਕਾਰਨ ਵੀ ਸਾਹਮਣੇ ਆਇਆ ਹੈ ਕਿ ਪੁਰਾਣੇ ਸਮਿਆਂ ਵਿਚ ਇਸਤਰੀ ਆਰਥਿਕ ਤੌਰ 'ਤੇ ਆਪਣੇ ਪਤੀ ਉੱਪਰ ਨਿਰਭਰ ਕਰਦੀ ਸੀ। ਪਰੰਤੂ ਹੁਣ ਕੰਮ ਕਰਨ ਵਾਲੀ ਇਸਤਰੀ ਨੂੰ ਆਰਥਿਕ ਸੰਕਟ ਦਾ ਡਰ ਨਾ ਹੋਣ ਕਾਰਨ ਤਲਾਕ ਦੀ ਦਰ ਵਿਚ ਵਾਧਾ ਹੋਇਆ ਹੈ। ਆਰਥਿਕ ਤੌਰ 'ਤੇ ਸਵੈ-ਨਿਰਭਰ ਹੋਣਾ ਇਸਤਰੀਆਂ ਲਈ ਬਹੁਪੱਖੀ ਲਾਹੇਵੰਦ ਸਾਬਤ ਹੋਇਆ ਹੈ। ਪਰੰਤੂ ਇੱਥੇ ਇਹ ਵਿਚਾਰਨਯੋਗ ਹੈ ਕਿ ਕਿਤੇ ਸਵੈ-ਨਿਰਭਰਤਾ ਨੇ ਇਸਤਰੀ ਅੰਦਰੋਂ ਸਹਿਜਤਾ ਦਾ ਗੁਣ ਖ਼ਤਮ ਤਾਂ ਨਹੀਂ ਕਰ ਦਿੱਤਾ। ਇੱਥੇ ਇਸਤਰੀ ਦੇ ਕੱਦ ਨੂੰ ਘਟਾਉਣ ਦੀ ਗੱਲ ਨਹੀਂ ਬਲਕਿ ਤਲਾਕ ਲਈ ਕਾਹਲੀ ਕਰਨ ਤੋਂ ਸਾਵਧਾਨ ਕਰਨ ਹਿਤ ਵਿਚਾਰਨਾ ਜ਼ਰੂਰੀ ਹੈ।

ਵਿਆਹੁਤਾ ਰਿਸ਼ਤੇ ਦੀ ਸਫਲਤਾ ਲਈ ਆਪਸੀ ਸਮਝਦਾਰੀ ਨੂੰ ਵਿਕਸਿਤ ਕਰਨਾ ਪਤੀ-ਪਤਨੀ ਦੋਹਾਂ ਦਾ ਮੁੱਢਲਾ ਫਰਜ਼ ਹੁੰਦਾ ਹੈ ਅਤੇ ਇਸ ਲਈ ਪਤੀ-

ਪਤਨੀ ਵਿਚ ਸਹਿਜਤਾ ਦਾ ਗੁਣ ਹੋਣਾ ਲਾਜ਼ਮੀ ਹੈ। ਸਹਿਜਤਾ ਦਾ ਗੁਣ ਜੀਵਨ ਦੇ ਹਰੇਕ ਪੜਾਅ ਵਿਚ ਪਤੀ-ਪਤਨੀ ਲਈ ਸਹਾਈ ਸਿੱਧ ਹੁੰਦਾ ਹੈ ਕਿਉਂਕਿ ਸਹਿਜਤਾ ਸਿਆਣਪ ਨੂੰ ਵਿਕਸਿਤ ਕਰਦੀ ਹੈ ਅਤੇ ਕਾਹਲੀ ਵਿਚ ਗ਼ਲਤ ਫੈਸਲਾ ਕਰਨ ਤੋਂ ਬਚਾਉਂਦੀ ਹੈ। ਭਗਤੀ ਮਾਰਗ ਉੱਪਰ ਚੱਲਣ ਵਾਲੇ ਪਤੀ-ਪਤਨੀ ਅੰਦਰ ਸਹਿਜਤਾ ਦਾ ਗੁਣ ਪੈਦਾ ਹੋਣਾ ਲਾਜ਼ਮੀ ਹੈ। ਗੁਰਬਾਣੀ ਅਨੁਸਾਰ ਸਹਿਜਤਾ ਦੇ ਗੁਣ ਸਦਕਾ ਪਰਮਾਤਮਾ ਦੀ ਕਿਰਪਾ ਪ੍ਰਾਪਤ ਹੁੰਦੀ ਹੈ ਅਤੇ ਜਿਸ ਨੂੰ ਪਰਮਾਤਮਾ ਦੀ ਕਿਰਪਾ ਪ੍ਰਾਪਤ ਹੋ ਜਾਵੇ ਉਸ ਦਾ ਜੀਵਨ ਅਨੰਦਮਈ ਬਣ ਜਾਂਦਾ ਹੈ:

*ਸਤਿਗੁਰੁ ਸੇਵਿਐ ਸਹਜੁ ਊਪਜੈ ਹਉਮੈ ਤ੍ਰਿਸਨਾ ਮਾਰਿ॥*
*ਹਰਿ ਗੁਣਦਾਤਾ ਸਦ ਮਨਿ ਵਸੈ ਸਚੁ ਰਖਿਆ ਉਰ ਧਾਰਿ॥੬॥*
*ਪ੍ਰਭੁ ਮੇਰਾ ਸਦਾ ਨਿਰਮਲਾ ਮਨਿ ਨਿਰਮਲਿ ਪਾਇਆ ਜਾਇ॥*
*ਨਾਮੁ ਨਿਧਾਨੁ ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੬੫)*

ਸਿੱਖ ਸਮਾਜ ਅੰਦਰ ਕੁਆਰੇ/ਕੁਆਰੀ ਦਾ ਕਿਸੇ ਵਿਧਵਾ/ਤਲਾਕਸ਼ੁਦਾ ਨਾਲ ਵਿਆਹ ਹੋਣ ਨੂੰ ਮਾੜੇ ਨਜ਼ਰੀਏ ਨਾਲ ਦੇਖਿਆ ਜਾਂਦਾ ਹੈ, ਜੋ ਗੁਰਮਤਿ ਦੇ ਉਲਟ ਹੈ। ਜੇਕਰ ਸਿੱਖ ਧਰਮ ਦੀ ਉਤਪਤੀ ਦੇ ਬੁਨਿਆਦੀ ਸਿਧਾਂਤਾਂ ਵੱਲ ਝਾਤ ਮਾਰੀਏ ਤਾਂ ਸਪੱਸ਼ਟ ਹੁੰਦਾ ਹੈ ਕਿ ਸਿੱਖ ਧਰਮ ਸਮਾਜਿਕ ਕੁਰੀਤੀਆਂ ਦੇ ਵਿਰੋਧ ਵਿਚ ਪੈਦਾ ਹੋਇਆ ਕ੍ਰਾਂਤੀਕਾਰੀ ਧਰਮ ਹੈ। ਸਿੱਖ ਗੁਰੂ ਸਾਹਿਬਾਨ ਨੇ ਇਸਤਰੀਆਂ ਦੇ ਸਤੀ ਹੋਣ ਦੀ ਪ੍ਰਥਾ ਦਾ ਵਿਰੋਧ ਕੀਤਾ ਅਤੇ ਵਿਧਵਾ ਨੂੰ ਦੂਸਰਾ ਵਿਆਹ ਕਰਵਾਉਣ ਦਾ ਅਧਿਕਾਰ ਪ੍ਰਦਾਨ ਕੀਤਾ। ਇਸ ਲਈ ਸਿੱਖ ਨੌਜੁਆਨਾਂ ਨੂੰ ਸਿੱਖੀ ਸਿਧਾਂਤਾਂ ਉੱਪਰ ਪਹਿਰਾ ਦਿੰਦਿਆਂ ਵਿਆਹ ਕਰਵਾਉਣ ਸਮੇਂ ਵਿਧਵਾ/ਤਲਾਕਸ਼ੁਦਾ ਨਾਲ ਵਿਆਹ ਕਰਵਾਉਣ ਨੂੰ ਵੀ ਵਿਚਾਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਵਿਧਵਾ/ਤਲਾਕਸ਼ੁਦਾ ਮਰਦ ਜਾਂ ਇਸਤਰੀ ਜੋ ਕਿ ਪਹਿਲਾਂ ਹੀ ਜੀਵਨ-ਸਾਥੀ ਨੂੰ ਗੁਆਉਣ ਦਾ ਦੁੱਖ ਝੱਲ ਚੁੱਕੇ ਹੁੰਦੇ ਹਨ, ਉਨ੍ਹਾਂ ਨੂੰ ਜੀਵਨ-ਸਾਥੀ ਦੀ ਅਹਿਮੀਅਤ ਦੀ ਵਧੇਰੇ ਸਮਝ ਹੁੰਦੀ ਹੈ। ਸਿੱਖ ਲਈ ਅਨੰਦ ਕਾਰਜ ਇੱਕ ਸਾਂਝੀ ਅਧਿਆਤਮਕ ਯਾਤਰਾ ਦੀ ਸ਼ੁਰੂਆਤ ਕਰਨਾ ਹੁੰਦਾ ਹੈ। ਇਸ ਲਈ ਅਧਿਆਤਮਕ ਯਾਤਰਾ ਲਈ ਜੇਕਰ ਜ਼ਿੰਦਗੀ ਅਤੇ ਰਿਸ਼ਤੇ ਨੂੰ ਵਧੇਰੇ ਸਮਝਣ ਵਾਲਾ ਜੀਵਨ-ਸਾਥੀ ਮਿਲਦਾ ਹੈ ਤਾਂ ਇਹ ਲਾਭਕਾਰੀ ਸਿੱਧ ਹੁੰਦਾ ਹੈ।

ਕੋਈ ਵੀ ਇਨਸਾਨ ਸਰਬ-ਕਲਾ ਸੰਪੂਰਨ ਨਹੀਂ ਹੁੰਦਾ ਪਰੰਤੂ ਗੁਰਮਤਿ ਅਨੁਸਾਰ ਸਥਾਪਿਤ ਕੀਤੀ ਆਪਸੀ-ਸਮਝਦਾਰੀ ਨਾਲ ਆਪਣੇ ਵਿਆਹੁਤਾ ਰਿਸ਼ਤੇ ਨੂੰ ਸਰਬ-ਕਲਾ ਸੰਪੂਰਨ ਬਣਾਇਆ ਜਾ ਸਕਦਾ ਹੈ। ਜ਼ਿੰਦਗੀ ਵਿਚ ਪਤੀ-ਪਤਨੀ ਨੂੰ ਇੱਕ-ਦੂਜੇ ਦੀ ਲੋੜ ਬਰਾਬਰ ਰੂਪ ਵਿਚ ਹੁੰਦੀ ਹੈ। ਖੁਸ਼ਹਾਲ ਵਿਆਹੁਤਾ ਜ਼ਿੰਦਗੀ ਵਿਚ ਕੁਝ ਮੁੱਢਲੇ ਨਿਯਮਾਂ ਦੀ ਪਾਲਣਾ ਕਰਨਾ ਪਤੀ-ਪਤਨੀ ਲਈ ਜ਼ਰੂਰੀ ਹੁੰਦਾ ਹੈ। ਜਿਵੇਂ ਕਿ- ਸਾਰੀ ਜ਼ਿੰਦਗੀ ਇੱਕ-ਦੂਜੇ ਦੀ ਇੱਜ਼ਤ ਕਰਦੇ ਰਹਿਣਾ ਜ਼ਰੂਰੀ ਹੈ। ਕੋਈ ਵੀ ਫੈਸਲਾ ਜਾਂ ਕੰਮ ਆਪਸੀ-ਰਜ਼ਾਮੰਦੀ

ਅਤੇ ਆਪਸੀ-ਸਹਿਯੋਗ ਨਾਲ ਕਰਨਾ ਚਾਹੀਦਾ ਹੈ। ਇੱਕ-ਦੂਜੇ ਦੀ ਪਸੰਦ-ਨਾਪਸੰਦ ਦਾ ਧਿਆਨ ਰੱਖਣਾ ਚਾਹੀਦਾ ਹੈ। ਹੋ ਸਕਦਾ ਹੈ ਕਿ ਤੁਹਾਡਾ ਜੀਵਨ-ਸਾਥੀ ਤੁਹਾਡੇ ਵਾਂਗ ਤੇਜ਼ ਦਿਮਾਗ਼ ਨਾ ਹੋਵੇ ਅਤੇ ਉਸ ਨੂੰ ਕੋਈ ਗੱਲ ਜਲਦੀ ਸਮਝ ਨਾ ਆਉਂਦੀ ਹੋਵੇ, ਅਜਿਹੇ ਵਿਚ ਤੁਹਾਡਾ ਫ਼ਰਜ਼ ਬਣਦਾ ਹੈ ਕਿ ਤੁਸੀਂ ਉਸ ਨੂੰ ਦੁਬਾਰਾ ਸਮਝਾਉ। ਕਦੇ ਵੀ ਕਿਸੇ ਤੀਜੇ ਇਨਸਾਨ ਸਾਹਮਣੇ ਬਹਿਸ ਨਹੀਂ ਕਰਨੀ ਚਾਹੀਦੀ, ਬਲਕਿ ਆਪਣੇ ਘਰ ਦੀ ਗੱਲ ਘਰ ਤੀਕ ਸੀਮਤ ਰੱਖਣੀ ਚਾਹੀਦੀ ਹੈ। ਯਾਦ ਰੱਖੋ ਕਿ ਜੀਵਨ-ਸਾਥੀ ਦੇ ਸਹਿਯੋਗ ਤੋਂ ਬਿਨਾਂ ਪਰਵਾਰ ਅੰਦਰ ਸੁੱਖ-ਸ਼ਾਂਤੀ ਸੰਭਵ ਨਹੀਂ ਅਤੇ ਪਰਵਾਰਕ ਸੁੱਖ-ਸ਼ਾਂਤੀ ਦੀ ਅਣਹੋਂਦ ਆਮ ਮਨੁੱਖ ਲਈ ਭਗਤੀ ਮਾਰਗ ਦੇ ਰਾਹ ਵਿਚ ਵੱਡਾ ਰੋੜਾ ਸਾਬਤ ਹੁੰਦੀ ਹੈ। ਉਪਰੋਕਤ ਨਿਯਮ ਅਸਲ ਵਿਚ ਸਿੱਖੀ ਜੀਵਨ-ਜਾਚ ਦਾ ਹਿੱਸਾ ਹੀ ਹਨ। ਸਿੱਖੀ ਸਿਧਾਂਤਾਂ ਅਨੁਸਾਰ ਸੇਵਾ ਭਾਵਨਾ, ਨਿਮਰਤਾ, ਸਹਿਜਤਾ, ਸਹਿਣਸ਼ੀਲਤਾ, ਦਿਆਲਤਾ, ਪਰਉਪਕਾਰੀ ਜੀਵਨ ਵਾਲੇ ਗੁਣ ਪੈਦਾ ਕਰਨ ਅਤੇ ਪਤੀ-ਪਤਨੀ ਦੀ ਸਾਂਝੀ ਰਾਇ ਦੀ ਵਿਵਸਥਾ ਦਾ ਪਾਲਣ ਕਰਨਾ ਪਰਵਾਰ ਅੰਦਰ ਸੁੱਖ-ਸ਼ਾਂਤੀ ਦਾ ਆਧਾਰ ਬਣਦਾ ਹੈ। ਜੇਕਰ ਪਤੀ-ਪਤਨੀ ਆਪਣੇ ਜੀਵਨ ਅੰਦਰ ਗੁਰਮਤਿ ਸਿਧਾਂਤਾਂ ਦੀ ਪਾਲਣਾ ਨੂੰ ਯਕੀਨੀ ਬਣਾ ਲੈਣ ਤਾਂ ਹਰ ਤਰ੍ਹਾਂ ਦੇ ਔਖੇ ਹਾਲਾਤਾਂ ਵਿੱਚੋਂ ਸਹਿਜੇ ਪਾਰ ਹੋ ਜਾਣਗੇ।

ਤਲਾਕ ਦੀ ਕੁਰੀਤੀ ਨੂੰ ਰੋਕਣਾ ਜਿੱਥੇ ਸਿੱਖ ਮਰਦਾਂ-ਇਸਤਰੀਆਂ ਅਤੇ ਉਨ੍ਹਾਂ ਦੇ ਬੱਚਿਆਂ ਦੀ ਸੁਰੱਖਿਆ ਲਈ ਅਹਿਮ ਹੈ, ਉੱਥੇ ਹੀ ਸਿੱਖ ਧਰਮ ਦੇ ਉੱਚ ਆਦਰਸ਼ਾਂ ਨੂੰ ਕਾਇਮ ਰੱਖਣ ਲਈ ਇਸ ਕੁਰੀਤੀ ਨੂੰ ਖ਼ਤਮ ਕਰਨਾ ਸਿੱਖ ਸਮਾਜ ਲਈ ਅਤੀ ਜ਼ਰੂਰੀ ਹੈ। ਸਿੱਖ ਨੇ ਜਿਸ ਨੂੰ ਵੀ ਆਪਣਾ ਜੀਵਨ-ਸਾਥੀ ਬਣਾਉਣਾ ਹੈ ਫਿਰ ਉਸੇ ਨਾਲ ਇਮਾਨਦਾਰੀ ਸਹਿਤ ਜੀਵਨ ਬਤੀਤ ਕਰਨਾ ਲਾਜ਼ਮੀ ਹੈ, ਕਿਉਂਕਿ ਸਿੱਖ ਦਾ ਵਿਆਹ ਅਨੰਦ ਕਾਰਜ ਰਾਹੀਂ ਹੋਣ ਕਾਰਨ ਧਾਰਮਿਕ ਰਿਸ਼ਤੇ ਵਜੋਂ ਮਹੱਤਤਾ ਰੱਖਦਾ ਹੈ।

ਇਸ ਤੋਂ ਇਲਾਵਾ ਜੇਕਰ ਰਿਸ਼ਤਾ ਜੋੜਨ ਤੋਂ ਪਹਿਲਾਂ ਇਸਤਰੀ ਜਾਂ ਮਰਦ ਦੇ ਕਿਰਦਾਰ ਬਾਰੇ ਕਿਸੇ ਤਰ੍ਹਾਂ ਦਾ ਉਹਲਾ (ਜੋ ਗੱਲ ਗੁਰਮਤਿ ਤੋਂ ਉਲਟ ਹੋਵੇ, ਨਸ਼ਾ, ਚੋਰੀ, ਬੇਈਮਾਨੀ, ਬਦ-ਇਖ਼ਲਾਕੀ ਵਾਲਾ ਕਿਰਦਾਰ ਆਦਿ) ਰੱਖਿਆ ਜਾਂਦਾ ਹੈ ਅਤੇ ਕਿਸੇ ਗੁਰਸਿੱਖ ਇਸਤਰੀ ਜਾਂ ਮਰਦ ਨਾਲ ਧੋਖਾ ਕੀਤਾ ਜਾਂਦਾ ਹੈ ਤਾਂ ਇਹ ਅਨੰਦ ਕਾਰਜ ਦੇ ਮਨੋਰਥ ਉੱਪਰ ਸਹੀ ਨਹੀਂ ਉਤਰਦਾ, ਕਿਉਂਕਿ ਅਨੰਦ ਕਾਰਜ ਗੁਰਸਿੱਖਾਂ ਲਈ ਪ੍ਰਵਾਨਿਤ ਸੰਸਕਾਰ ਹੈ ਨਾ ਕਿ ਮਨਮੁਖਾਂ ਜਾਂ ਧੋਖੇਬਾਜ਼ਾਂ ਲਈ। ਜੇਕਰ ਕਿਸੇ ਇੱਕ ਜੀਵਨ-ਸਾਥੀ ਵੱਲੋਂ ਸਿੱਖ ਰਹਿਤ ਮਰਯਾਦਾ ਦੀ ਉਲੰਘਣਾ ਕਰਦਿਆਂ ਗ਼ੈਰ-ਮਰਦ ਜਾਂ ਗ਼ੈਰ-ਇਸਤਰੀ ਨਾਲ ਰਿਸ਼ਤਾ ਬਣਾਇਆ ਜਾਂਦਾ ਹੈ ਜਾਂ ਘਰੇਲੂ ਹਿੰਸਾ ਜਾਂ ਭਾਵਨਾਤਮਕ ਸ਼ੋਸ਼ਣ ਦਾ ਸ਼ਿਕਾਰ ਹੋਣਾ ਆਦਿ ਅਜਿਹੇ ਹਾਲਾਤਾਂ ਵਿਚ ਧੋਖੇ ਵਾਲੇ ਰਿਸ਼ਤੇ ਤੋਂ ਮੁਕਤ ਹੋਣ ਵਿਚ ਕੋਈ ਸੰਕੋਚ ਨਹੀਂ ਕਰਨਾ ਚਾਹੀਦਾ, ਕਿਉਂਕਿ ਇਸ ਹਾਲਤ ਵਿਚ ਕਿਸੇ ਇੱਕ ਜੀਵਨ-ਸਾਥੀ ਵੱਲੋਂ ਗੁਰੂ-ਹੁਕਮ ਅਤੇ ਸਿੱਖ ਰਹਿਤ ਮਰਯਾਦਾ ਦੀ ਉਲੰਘਣਾ ਕੀਤੀ ਜਾ ਚੁੱਕੀ ਹੁੰਦੀ ਹੈ। ■

*ਮਾਰਚ ੨੦੨੪ ਦਾ ਬਾਕੀ:*

# ਸਿੱਖ ਕੌਮ ਦਾ ਚਾਨਣ ਮੁਨਾਰਾ: ਅਕਾਲੀ ਫੂਲਾ ਸਿੰਘ II

*-ਡਾ. ਦਲਵਿੰਦਰ ਸਿੰਘ**

## ਅਕਾਲੀ ਫੂਲਾ ਸਿੰਘ ਦੀ ਯੁੱਧਾਂ ਵਿਚ ਬਹਾਦਰੀ

ਸ੍ਰੀ ਅਨੰਦਪੁਰ ਸਾਹਿਬ ਵਿਚ ਰਹਿੰਦੇ ਹੋਏ ਅਕਾਲੀ ਫੂਲਾ ਸਿੰਘ ਸ਼ਸਤਰ ਕਲਾ ਤੇ ਯੁੱਧ ਕਲਾ ਵਿਚ ਤਾਂ ਪ੍ਰਬੀਨ ਹੋ ਹੀ ਗਏ ਸਨ ਪਰ ਵੱਡੇ ਯੁੱਧ ਉਨ੍ਹਾਂ ਨੇ ਖਾਲਸਾ ਸੈਨਾ ਦੀ ਅਗਵਾਈ ਕਰਦਿਆਂ ਲੜੇ ਜਿਨ੍ਹਾਂ ਵਿਚ ਕਸੂਰ ਦਾ ਯੁੱਧ, ਕਸ਼ਮੀਰ ਦਾ ਯੁੱਧ, ਹਜ਼ਾਰੇ ਦਾ ਯੁੱਧ, ਮੁਲਤਾਨ ਦਾ ਯੁੱਧ, ਪਿਸ਼ਾਵਰ ਦਾ ਯੁੱਧ, ਕਸ਼ਮੀਰ ਦਾ ਦੂਜਾ ਯੁੱਧ, ਕਾਬੁਲ ਬਾਦਸ਼ਾਹ ਨਾਲ ਯੁੱਧ, ਖਾਸ ਮਹੱਤਵਪੂਰਨ ਹਨ ਜਿਨ੍ਹਾਂ ਵਿਚ ਖਾਲਸਾ ਫੌਜ ਨੂੰ ਜਿੱਤ ਦਵਾਉਣ ਵਿਚ ਅਕਾਲੀ ਫੂਲਾ ਸਿੰਘ ਦਾ ਵੱਡਾ ਹੱਥ ਰਿਹਾ ਹੈ ਤੇ ਉਸ ਦੀ ਬਹਾਦਰੀ ਦਾ ਡੰਕਾ ਵਜਦਾ ਰਿਹਾ।

ਅਪ੍ਰੈਲ ੧੮੧੬ ਵਿਚ ਮੀਰ ਹਾਫਿਜ਼ ਖਾਨ ਨੇ ਭੱਖਰ ਤੇ ਲੀਹੇ ਦੇ ਨਵਾਬ ਮੁਹੰਮਦ ਖਾਨ ਤੋਂ ਉਸ ਦਾ ਇਲਾਕਾ ਖੋਹ ਲਿਆ ਤੇ ਸਿੱਖ ਰਾਜ ਤੋਂ ਆਕੀ ਹੋ ਬੈਠਾ। ਮਹਾਰਾਜਾ ਉਸ ਵੇਲੇ ਤਰਨ ਤਾਰਨ ਸੀ। ਉਸ ਨੇ ਮੀਰ ਨੂੰ ਸੋਧਣ ਦਾ ਕੰਮ ਅਕਾਲੀ ਫੂਲਾ ਸਿੰਘ ਅਤੇ ਫਤਹਿ ਸਿੰਘ ਆਹਲੂਵਾਲੀਏ ਨੂੰ ਸੌਂਪਿਆ। ਅਕਾਲੀ ਜੀ ਨੇ ਮੀਰ ਨੂੰ ਮਾਮਲਾ ਦਾਖ਼ਲ ਕਰ ਕੇ ਸਿੱਖ ਰਾਜ ਦੀ ਅਧੀਨਗੀ ਸਵੀਕਾਰ ਕਰਨ ਲਈ ਸੁਨੇਹਾ ਦਿੱਤਾ ਪਰ ਮੀਰ ਨੇ ਨਾਂਹ ਕਰ ਦਿੱਤੀ ਜਿਸ 'ਤੇ ਅਕਾਲੀ ਜੀ ਨੇ ਸੈਨਾ ਲੈ ਕੇ ਖਾਨਗੜ੍ਹ 'ਤੇ ਹਮਲਾ ਕਰ ਦਿੱਤਾ। ਮੀਰ ਨੇ ਅੱਗੋਂ ਚੰਗਾ ਟਾਕਰਾ ਕੀਤਾ ਪਰ ਕੁਝ ਅਕਾਲੀ ਪੌੜੀਆਂ ਲਾ ਕੇ ਕਿਲ੍ਹੇ ਦੇ ਅੰਦਰ ਜਾ ਵੜੇ ਤੇ ਕਿਲ੍ਹੇ ਦੇ ਦਰਵਾਜ਼ਿਆਂ 'ਤੇ ਕਬਜ਼ਾ ਕਰ ਲਿਆ ਤੇ ਪਿੱਛੋਂ ਬਾਹਰਲੀ ਫੌਜ ਵੀ ਅੰਦਰ ਆ ਵੜੀ। ਘਿਰੀ ਹੋਈ ਅੰਦਰਲੀ ਫੌਜ ਨੇ ਅਕਾਲੀ ਜੀ ਅੱਗੇ ਆਤਮ-ਸਮਰਪਣ ਕਰ ਦਿੱਤਾ। ਅਕਾਲੀ ਜੀ ਨੇ ਅੱਗੇ ਮੀਰ ਦੇ ਅਹਿਮਦ ਕੋਟ 'ਤੇ ਹਮਲਾ ਕਰ ਦਿੱਤਾ।ਅੰਦਰ ਮੀਰ ਤਿੰਨ ਦਿਨ ਲੜਾਈ ਲੜਦਾ ਰਿਹਾ। ਚੌਥੇ ਦਿਨ ਸਿੰਘਾਂ ਨੇ ਫਸੀਲ ਦੀ ਦੀਵਾਰ ਉਡਾ ਕੇ ਸਿੱਧੇ ਦੁਸ਼ਮਣ ਦੇ ਸਿਰ 'ਤੇ ਚੜ੍ਹ ਗਏ। ਮੀਰ ਭੱਜਦਾ ਹੋਇਆ ਸਿੰਘਾਂ ਨੇ ਕਾਬੂ ਕਰ ਲਿਆ ਜਿਸ ਨੇ ਮੁਆਫੀ ਮੰਗ ਕੇ ਅਧੀਨਗੀ ਕਬੂਲ ਕਰ ਲਈ। ਮਹਾਰਾਜਾ ਅਕਾਲੀ ਜੀ ਨੂੰ ਮਿਲ ਕੇ ਅਤੇ ਜਿੱਤ 'ਤੇ ਬੜਾ ਪ੍ਰਸੰਨ ਹੋਇਆ।

ਅਕਾਲੀ ਜੀ ਖਾਨਗੜ੍ਹ ਹੀ ਸਨ ਜਦੋਂ ਝੰਗ ਦੇ ਹਾਕਮ ਅਹਿਮਦ ਖਾਨ ਵਿਰੁੱਧ ਲੋਕਾਂ ਦੀ ਫਰਿਆਦ ਪਹੁੰਚੀ। ਮਹਾਰਾਜੇ ਨੇ ਅਕਾਲੀ ਜੀ ਨੂੰ ਅਹਿਮਦ ਖਾਨ ਨੂੰ ਸੋਧਣ ਲਈ ਕਿਹਾ। ਅਕਾਲੀ ਜੀ ਨੇ ਛੋਟੀ ਜਿਹੀ ਮੁੱਠਭੇੜ ਪਿੱਛੋਂ ਅਹਿਮਦ ਖਾਨ ਨੂੰ ਕਾਬੂ ਕਰ ਕੇ ਲਾਹੌਰ ਭੇਜ ਦਿੱਤਾ ਤੇ ਇਹ ਇਲਾਕਾ ਸਿੱਖ ਰਾਜ ਵਿਚ ਸ਼ਾਮਲ ਕਰ ਲਿਆ। ਲਾਹੌਰ ਤੋਂ ਹੁੰਦੇ ਹੋਏ ਅਕਾਲੀ ਜੀ ਸ੍ਰੀ ਅੰਮ੍ਰਿਤਸਰ ਆ ਰਹੇ।

**#੧੯੨੫, ਬਸੰਤ ਐਵੀਨਿਊ, ਲੁਧਿਆਣਾ-੧੪੧੦੧੩; ਮੋ. +੯੧੯੮੧੫੩-੬੬੭੨੬*

**ਮੁਲਤਾਨ ਦਾ ਯੁੱਧ**

ਅਗਲੇ ਸਾਲ ੧੮੧੭ ਈ. ਵਿਚ ਮੁਲਤਾਨ ਵੀ ਭਖ ਗਿਆ। ਦੀਵਾਨ ਮੋਤੀ ਰਾਮ, ਭਵਾਨੀ ਦਾਸ ਅਤੇ ਦੀਵਾਨ ਚੰਦ ਮੁਲਤਾਨ ਦੀ ਮੁਹਿੰਮ ਵਿਚ ਕਾਫੀ ਨੁਕਸਾਨ ਕਰਵਾ ਕੇ ਵੀ ਅਸਫਲ ਰਹੇ। ਜਨਵਰੀ ੧੮੧੮ ਈ. ਵਿਚ ਮਹਾਰਾਜੇ ਨੇ ਸ਼ਹਿਜ਼ਾਦਾ ਸ਼ੇਰ ਸਿੰਘ ਨੂੰ ਮਦਦ ਲਈ ਨਵੇਂ ਲਸ਼ਕਰ ਨਾਲ ਭੇਜਿਆ। ਬੁੱਢਾ ਨਵਾਬ ਆਪਣੇ ਪੁੱਤਰਾਂ, ਵੀਹ ਹਜ਼ਾਰ ਫੌਜ ਤੇ ਅਣਗਿਣਤ ਜਹਾਦੀਆਂ ਨਾਲ ਮੁਕਾਬਲੇ ਵਿਚ ਆਇਆ। ਸਿੱਖਾਂ ਨੇ ਮੁਲਤਾਨੋਂ ਬਾਹਰਲੀਆਂ ਫੌਜਾਂ ਹਰਾ ਦਿੱਤੀਆਂ ਤਾਂ ਗਾਜ਼ੀ ਸ਼ਹਿਰ ਅੰਦਰ ਜਾ ਵੜੇ। ਤਿੰਨ ਮਹੀਨੇ ਸਿੱਖਾਂ ਨੇ ਸ਼ਹਿਰ ਨੂੰ ਘੇਰੀ ਰੱਖਿਆ ਪਰ ਕਿਲ੍ਹਾ ਫਤਹ ਨਾ ਹੋਇਆ। ਸਿੱਖ ਕਾਮਯਾਬ ਨਾ ਹੋਏ। ਉਤੋਂ ਗਰਮੀ ’ਤੇ ਫਿਰ ਹੈਜ਼ਾ ਫ਼ੈਲ ਗਿਆ ਜਿਸ ਨਾਲ ਸਿੱਖ ਸੈਨਾ ਵਿਚ ਹੋਰ ਨਿਰਾਸ਼ਤਾ ਫੈਲਣ ਲੱਗੀ। ਇਸ ਸੰਕਟ ਦੀ ਹਾਲਤ ਵਿਚ ਮਹਾਰਾਜੇ ਨੂੰ ਅਕਾਲੀ ਫੂਲਾ ਸਿੰਘ ਦੀ ਯਾਦ ਆਈ ਤਾਂ ਉਹ ਸਿੱਧੇ ਸ੍ਰੀ ਅੰਮ੍ਰਿਤਸਰ ਅਕਾਲੀ ਜੀ ਕੋਲ ਪਹੁੰਚੇ ਤੇ ਸਾਰੀ ਹਾਲਤ ਤੋਂ ਜਾਣੂ ਕਰਵਾਇਆ। ਅਕਾਲੀ ਜੀ ਨੇ ਮਹਾਰਾਜੇ ਨੂੰ ਕਟਾਖ ਨਾਲ ਕਿਹਾ, "ਡੋਗਰਿਆਂ ਨੂੰ ਕਿਉਂ ਨਹੀਂ ਅੱਗੇ ਲਾਉਂਦੇ? ਉਨ੍ਹਾਂ ਉੱਤੇ ਤਾਂ ਤੁਸੀਂ ਜ਼ਿਆਦਾ ਭਰੋਸਾ ਕਰਦੇ ਹੋ।" ਮਹਾਰਾਜਾ ਨੀਵੀਂ ਪਾ ਗਿਆ ਤਾਂ ਮਹਾਰਾਜੇ ਨੂੰ ਮੁਲਤਾਨ ਜਿੱਤ ਦਾ ਭਰੋਸਾ ਦਿੱਤਾ। ਅਕਾਲੀਆਂ ਦੀ ਛਾਉਣੀ ਵਿਚ ਨਗਾਰੇ ਗੂੰਜਣ ਲੱਗੇ। ਅਰਦਾਸਾ ਸੋਧ ਕੇ ਅਕਾਲੀ ਜੀ ਜ਼ਮਜ਼ਮਾ ਤੋਪ ਲੈ ਕੇ ਹਫ਼ਤੇ ਵਿਚ ਮੁਲਤਾਨ ਜਾ ਪਹੁੰਚੇ। ਸ਼ਹਿਜ਼ਾਦਾ ਸ਼ੇਰ ਸਿੰਘ ਨੇ ਅੱਗੇ ਹੋ ਕੇ ਸਵਾਗਤ ਕੀਤਾ। ਜਾਦਿਆਂ ਹੀ ਅਕਾਲੀ ਜੀ ਨੇ ਖਿਜ਼ਰੀ ਦਰਵਾਜ਼ੇ ’ਤੇ ਜ਼ਮਜ਼ਮੇ ਦੇ ਗੋਲੇ ਵਰ੍ਹਾਏ। ਫਸੀਲ ਵਿਚ ਪਾੜ ਪੈ ਗਿਆ ਤਾਂ ਸਿੰਘ ਜੈਕਾਰੇ ਗਜਾਉਂਦੇ ਨਵਾਬ ਦੇ ਗਲ ਜਾ ਪਏ। ਬਾਰ੍ਹਾਂ ਹਜ਼ਾਰ ਮੁਸਲਮਾਨ, ਨਵਾਬ ਅਤੇ ਉਸ ਦੇ ਪੰਜ ਪੁੱਤਰ ਇਸ ਘਮਸਾਣ ਯੁੱਧ ਵਿਚ ਮਾਰੇ ਗਏ। ਚਾਰ ਹਜ਼ਾਰ ਦੇ ਕਰੀਬ ਸਿੰਘ ਵੀ ਸ਼ਹੀਦ ਹੋਏ। ਅਕਾਲੀ ਜੀ ਨੇ ਕਿਲ੍ਹੇ ’ਤੇ ਕਬਜ਼ਾ ਕਰਨ ਪਿੱਛੋਂ ਇਲਾਕੇ ਦੇ ਪ੍ਰਬੰਧ ਲਈ ਸ਼ਹਿਜ਼ਾਦੇ ਨਾਲ ਦੋ ਕੁ ਮਹੀਨੇ ਗੁਜ਼ਾਰੇ। ਲਾਹੌਰ ਪਰਤੇ ਤਾਂ ਸ਼ਾਹੀ ਸੁਆਗਤ ਹੋਇਆ। ਮਹਾਰਾਜਾ ਨੇ ਅਕਾਲੀ ਜੀ ਨੂੰ 'ਸਿੱਖ ਰਾਜ ਦਾ ਰਾਖਾ' ਦੇ ਖ਼ਿਤਾਬ ਨਾਲ ਨਿਵਾਜਿਆ।

੧੮੧੮ ਈ. ਵਿਚ ਕਾਬਲ ਦਾ ਤਖਤ ਦੁਰਾਨੀ ਹੱਥੋਂ ਨਿਕਲ ਕੇ ਬਾਰਕਜ਼ਈਆਂ ਹੱਥ ਆਇਆ ਤਾਂ ਇਸ ਰਾਮ ਰੌਲੇ ਦਾ ਫਾਇਦਾ ਉਠਾਉਂਦੇ ਹੋਏ ਮਹਾਰਾਜਾ ਨੇ ਪਿਸ਼ਾਵਰ ’ਤੇ ਚੜ੍ਹਾਈ ਕਰ ਦਿੱਤੀ ਅਤੇ ਖਾਲਸਾ ਸੈਨਾ ਅਟਕ ਤਕ ਪਹੁੰਚ ਗਈ। ਮਹਾਰਾਜਾ ਨੇ ਇੱਕ ਟੁਕੜੀ ਦਰਿਆਓਂ ਪਾਰ ਭੇਜੀ ਤਾਂ ਪੱਕੇ ਮੋਰਚਿਆਂ ਵਿਚ ਬੈਠੇ ਪਠਾਣਾਂ ਨੇ ਪਾਰ ਬੁਲਾ ਦਿੱਤੀ। ਅਗਲਾ ਜਥਾ ਮਹਾਰਾਜਾ ਨੇ ਅਕਾਲੀ ਜੀ ਦੀ ਅਗਵਾਈ ਵਿਚ ਭੇਜਿਆ। ਪਠਾਣ ਟੁੱਟ ਕੇ ਪਏ ਤਾਂ ਅਕਾਲੀ ਜੀ ਨੇ ਨੀਤੀ ਵਰਤਦਿਆਂ ਪਿਛਾਂਹ ਨੂੰ ਹਟਣਾ ਸ਼ੁਰੂ ਕਰ ਦਿੱਤਾ। ਦੁਸ਼ਮਣ ਨੇ ਸਮਝਿਆ ਅਕਾਲੀ ਮੈਦਾਨ ਛੱਡ ਗਏ ਤੇ ਮੋਰਚਿਆਂ ਤੋਂ ਨਿਕਲ ਆਏ। ਅਕਾਲੀ ਜੀ ਨੇ ਖੁਲ੍ਹੇ ਵਿਚ ਆਏ ਪਠਾਣਾਂ ਉਤੇ ਅਜਿਹੇ ਭਰਵੇਂ ਵਾਰ ਕੀਤੇ ਕਿ ਸੈਂਕੜੇ ਪਠਾਣ ਤਲਵਾਰ ਦੇ ਘਾਟ ਉਤਾਰ ਦਿੱਤੇ। ਪਠਾਣਾਂ ਦੇ ਆਗੂ ਫਿਰੋਜ਼ ਖਾਨ ਨੇ ਚਿੱਟਾ ਝੰਡਾ ਖੜ੍ਹਾ ਕਰ

ਕੇ ਮਸਾਂ ਜਾਨ ਬਚਾਈ। ਉਸ ਨੂੰ ਕੈਦ ਕਰ ਕੇ ਮਹਾਰਾਜੇ ਦੇ ਪੇਸ਼ ਕੀਤਾ ਤਾਂ ਉਹ ਅਮਨ ਚੈਨ ਦੇ ਵਾਧੇ ਦੇ ਵਾਅਦੇ ਨਾਲ ਸਿੰਘਾਂ ਦੀ ਮਦਦ ਲਈ ਤਿਆਰ ਹੋ ਗਿਆ। ਅਗਲੇ ਦਿਨ ਸਾਰੀ ਫੌਜ ਨੇ ਦਰਿਆ ਪਾਰ ਕਰ ਲਿਆ। ਕੁਝ ਖਾਲਸਾ ਫੌਜ ਜਹਾਂਗੀਰੇ ਤੇ ਖੈਰਾਬਾਦ ਦੇ ਕਿਲ੍ਹਿਆਂ ਵਿਚ ਰਹੀ ਤੇ ਬਾਕੀ ਪਿਸ਼ਾਵਰ ਵੱਲ ਤੁਰ ਪਈ। ਨੁਸ਼ਹਿਰੇ ਨੇੜ੍ਹੇ ਪਹੁੰਚੇ ਤਾਂ ਅਕਾਲੀ ਜੀ ਨੂੰ ਖ਼ਬਰ ਮਿਲੀ ਕਿ ਗਾਜ਼ੀਆਂ ਦਾ ਇਕ ਵੱਡਾ ਲਸ਼ਕਰ ਚਮਕਨੀਆਂ ਵਿਚ ਇਕੱਠਾ ਹੋ ਰਿਹਾ ਹੈ। ਅਕਾਲੀ ਦਲ ਨੇ ਰਾਤੋ-ਰਾਤ ਹਮਲਾ ਜਾ ਕੀਤਾ ਤੇ ਸੁੱਤੇ ਪਏ ਗਾਜ਼ੀ ਘੇਰ ਲਏ। ਜਿਸ ਗਾਜ਼ੀ ਦਾ ਜਿਧਰ ਦਾਅ ਲਗਾ, ਭੱਜ ਪਿਆ ਜੋ ਹੱਥ ਆਇਆ ਤਲਵਾਰ ਦੀ ਭੇਟ ਚੜ੍ਹ ਗਿਆ। ਗਾਜ਼ੀਆਂ ਵਿਚ ਘੋਰ ਨਿਰਾਸ਼ਾ ਫੈਲ ਗਈ। ਅਗਲੇ ਦਿਨ ੨੦ ਨਵੰਬਰ, ੧੮੧੮ ਈ. ਨੂੰ ਬਿਨਾਂ ਲੜਾਈ ਦੇ ਪਿਸ਼ਾਵਰ ਸਿੰਘਾਂ ਨੂੰ ਦੇ ਦਿੱਤਾ। ਉਸ ਤੋਂ ਅਗਲੇ ਦਿਨ ਮਹਾਰਾਜਾ ਪਿਸ਼ਾਵਰ ਆਏ ਤਾਂ ਖਾਲਸੇ ਦਾ ਝੰਡਾ ਝੂਲਦਾ ਵੇਖ ਕੇ ਝੂਮ ਉੱਠੇ। ਭਾਰੀ ਦਰਬਾਰ ਕਰ ਕੇ ਇਲਾਕੇ ਦੇ ਰਈਸਾਂ ਨੂੰ ਖਿੱਲਤਾਂ ਤੇ ਸਿਰੋਪੇ ਬਖ਼ਸ਼ੇ। ਦੋਸਤ ਮੁਹੰਮਦ ਖਾਨ ਬਾਰਕਜ਼ਈ ਨੇ ੫੦,੦੦੦ ਰੁਪਈਏ, ਇੱਕ ਸੌ ਘੋੜੇ ਤੇ ਫ਼ਲ ਮੇਵੇ ਨਜ਼ਰਾਨੇ ਭੇਟ ਕੀਤੇ ਤੇ ਤਿੰਨ ਲੱਖ ਰੁਪਏ ਬਾਰੁਜ਼ਗਾਰੀ ਤੇ ਪਿਸ਼ਾਵਰ ਦੀ ਹਕੂਮਤ ਮੰਗੀ। ਮਹਾਰਾਜੇ ਨੇ ਉਸ ਦੀ ਮੰਗ ਮੰਨ ਲਈ ਤੇ ਅਕਾਲੀ ਜੀ ਨਾਲ ਲਾਹੌਰ ਪਰਤ ਕੇ ਹੋਰ ਜਸ਼ਨ ਮਨਾਏ।

## ਕਸ਼ਮੀਰ ਦਾ ਦੂਜਾ ਯੁੱਧ (੧੮੧੯ ਈ.)

ਕਸ਼ਮੀਰ ਦੇ ਸ਼ਾਸਕ ਨੇ ੧੮੧੯ ਈ. ਵਿਚ ਲਾਹੌਰ ਸਰਕਾਰ ਨਾਲ ਹੋਇਆ ਸਮਝੌਤਾ ਫਿਰ ਤੋੜ ਦਿੱਤਾ ਤਾਂ ਮਹਾਰਾਜਾ ਨੇ ਅਕਾਲੀ ਫੂਲਾ ਸਿੰਘ ਜੀ ਨੂੰ ਕਸ਼ਮੀਰ ਸੋਧਣ ਲਈ ਭੇਜਿਆ। ਕਸ਼ਮੀਰ ਨੂੰ ਜਾਂਦੇ ਸਾਰੇ ਦੱਰੇ ਕਸ਼ਮੀਰੀ ਫੌਜ ਨੇ ਬੰਦ ਕਰ ਰੱਖੇ ਸਨ, ਇਸ ਲਈ ਅਕਾਲੀ ਜੀ ਨੇ ਆਪਣੀ ਫੌਜ ਨੂੰ ਪਹਾੜੀਆਂ ਉੱਪਰ ਦੀ ਅੱਗੇ ਵਧਣ ਦਾ ਹੁਕਮ ਦਿੱਤਾ। ਪਹਾੜਾਂ ਦੀਆਂ ਉਚਾਈਆਂ ਤੋਂ ਦੱਰਿਆਂ 'ਤੇ ਮੋਰਚੇ ਬਣਾਈ ਬੈਠੇ ਕਸ਼ਮੀਰੀ ਫੌਜੀ ਖਾਲਸਾ ਫੌਜ ਦੀ ਮਾਰ ਥੱਲੇ ਆਉਂਦੇ ਗਏ। ਮਜ਼ਬੂਤ ਕਿਲ੍ਹੇ ਵੀ ਅਕਾਲੀ ਫੌਜ ਨੇ ਇਸੇ ਤਰ੍ਹਾਂ ਆਪਣੇ ਕਬਜ਼ੇ ਵਿਚ ਕਰ ਲਏ। ਅੱਗੇ ਪੀਰ ਪੰਜਾਲ ਦੀਆਂ ਪਹਾੜੀਆਂ ਉੱਤੇ ਪਠਾਣਾਂ ਨੇ ਕਬਜ਼ਾ ਕੀਤਾ ਹੋਇਆ ਸੀ। ਖਾਲਸਾ ਫੌਜ ਜਿਉਂ ਹੀ ਇਨ੍ਹਾਂ ਦੀ ਮਾਰ ਵਿਚ ਆਈ ਪਠਾਣਾਂ ਨੇ ਗੋਲੀਆਂ ਦਾਗਣੀਆਂ ਸ਼ੁਰੂ ਕਰ ਦਿੱਤੀਆਂ। ਅਕਾਲੀ ਜੀ ਨੇ ਫਿਰ ਅਪਣੇ ਸਿਪਾਹੀਆਂ ਨੂੰ ਚੋਟੀਆਂ 'ਤੇ ਚੜ੍ਹਾ ਦਿੱਤਾ ਤੇ ਪਠਾਣਾਂ ਉਤੇ ਗੋਲੀਆਂ ਦੀ ਵਰਖਾ ਕਰ ਦਿੱਤੀ। ਫਿਰ ਦੱਰੇ ਵਿਚ ਉਤਰ ਕੇ ਹੱਥੋ-ਹੱਥੀਂ ਦੀ ਲੜਾਈ ਵਿਚ ਪਠਾਣਾਂ ਨੂੰ ਮਾਤ ਦਿੱਤੀ। ਅਗਲਾ ਯੁੱਧ ਅਫਗਾਨੀ ਜ਼ਬਰ ਖਾਨ ਨਾਲ ਸੀ ਜਿਸ ਨੇ ਹਜ਼ਾਰਾਂ ਅਫਗਾਨੀ ਇਕੱਠੇ ਕੀਤੇ ਹੋਏ ਸਨ। ਦੀਵਾਨ ਚੰਦ ਨੇ ਉਨ੍ਹਾਂ ਉੱਤੇ ਤੋਪਾਂ ਦੀ ਗੋਲਾਬਾਰੀ ਦਾ ਹੁਕਮ ਦਿਤਾ ਪਰ ਅਫਗਾਨੀਆਂ 'ਤੇ ਕੋਈ ਅਸਰ ਨਾ ਹੋਇਆ। ਦੀਵਾਨ ਚੰਦ ਨੇ ਆਪਣੀਆਂ ਤੋਪਾਂ ਅਫਗਾਨੀਆਂ ਦੇ ਹੋਰ ਨੇੜੇ ਲਿਜਾ ਕੇ ਦਾਗਣ ਦਾ ਹੁਕਮ ਦਿੱਤਾ। ਜਿਉਂ ਹੀ ਸਿੱਖ ਤੋਪਾਂ ਨੂੰ ਅੱਗੇ ਲਿਜਾਇਆ ਜਾਣ ਲੱਗਾ ਅਫਗਾਨੀ ਬੰਕਰਾਂ ਵਿੱਚੋਂ ਨਿਕਲ ਕੇ ਤੋਪਾਂ ਨੂੰ ਪੈ ਗਏ ਤੇ ਕੁਝ ਤੋਪਾਂ ਕਬਜ਼ੇ ਵਿਚ ਕਰ ਲਈਆਂ।

ਅਫਗਾਨੀਆਂ ਨੂੰ ਖੁਲ੍ਹੇ ਮੈਦਾਨ ਵਿਚ ਆਇਆ ਵੇਖਿਆ ਤਾਂ ਅਕਾਲੀ ਫੂਲਾ ਸਿੰਘ ਜੀ ਨੇ ਬਿਜਲੀ ਵਾਂਗ ਅਫਗਾਨੀਆਂ ਉੱਪਰ ਅਚਾਨਕ ਹੱਲਾ ਬੋਲ ਦਿੱਤਾ। ਅਕਾਲ ਸੈਨਾ ਹੱਥੋਂ ਹੱਥੀ ਦੀ ਲੜਾਈ ਦੀ ਮਾਹਿਰ ਸੀ। ਅਫਗਾਨੀਆਂ ਦੇ ਪੈਰ ਉੱਖੜ ਗਏ, ਜ਼ਬਰ ਖਾਨ ਜ਼ਖ਼ਮੀ ਹੋ ਕੇ ਭੱਜ ਗਿਆ ਤੇ ਖਾਲਸਾ ਫੌਜ ਨੇ ਕਸ਼ਮੀਰ ਉਪਰ ਜਿੱਤ ਪ੍ਰਾਪਤ ਕੀਤੀ। (ਕੁਲਦੀਪ ਸਿੰਘ ਧੀਰ: *ਸਿੱਖ ਰਾਜ ਦੇ ਵੀਰ ਨਾਇਕ, ਅਕਾਲੀ ਫੂਲਾ ਸਿੰਘ,* ੧੯੮੪)

## ਕਾਬੁਲ ਦੇ ਬਾਦਸ਼ਾਹ ਨਾਲ ਯੁੱਧ (੧੮੨੩ ਈ.)

ਮੁਹੰਮਦ ਆਜ਼ਿਮ ਖਾਨ ੧੮੨੩ ਵਿਚ ਕਾਬੁਲ ਦਾ ਬਾਦਸ਼ਾਹ ਸੀ ਜਦ ਕਿ ਮਹਾਰਾਜਾ ਰਣਜੀਤ ਸਿੰਘ ਨੇ ਉਸ ਦੇ ਭਰਾ ਯਾਰ ਮੁਹੰਮਦ ਖਾਨ ਨੂੰ ਪੇਸ਼ਾਵਰ ਦਾ ਗਵਰਨਰ ਬਣਾਇਆ ਹੋਇਆ ਸੀ। ਮੁਹੰਮਦ ਆਜ਼ਿਮ ਖਾਨ ਦਾ ਇਰਾਦਾ ਪੇਸ਼ਾਵਰ 'ਤੇ ਕਬਜ਼ਾ ਕਰਨ ਦਾ ਹੋਇਆ ਤਾਂ ਉਸ ਦੇ ਭਰਾ ਨੇ ਬਿਨਾਂ ਹੀਲ ਹੁੱਜਤ ਖਾਲੀ ਕਰਨ ਦਾ ਵਾਅਦਾ ਕੀਤਾ। ਇਸ ਯੋਜਨਾ ਅਧੀਨ ਖਾਲੀ ਹੋਏ ਪੇਸ਼ਾਵਰ ਨੂੰ ਮੁਹੰਮਦ ਆਜ਼ਿਮ ਖਾਨ ਨੇ ਕਬਜ਼ੇ ਵਿਚ ਲੈ ਲਿਆ ਤੇ ਸਥਾਨਕ ਵਾਸੀਆਂ ਨੂੰ ਭੜਕਾ ਕੇ ਖਾਲਸਾ ਫੌਜ ਦੇ ਵਿਰੁੱਧ ਕਰ ਦਿੱਤਾ ਜਿਨ੍ਹਾਂ ਨੇ ਪੇਸ਼ਾਵਰ ਨੂੰ ਆਉਣ ਵਾਲੇ ਸਾਰੇ ਰਾਹ ਰੋਕ ਲਏ ਜਿਸ ਕਰਕੇ ਖਾਲਸਾ ਫੌਜ ਨੂੰ ਪੇਸ਼ਾਵਰ ਪਹੁੰਚਣਾ ਮੁਸ਼ਕਿਲ ਹੋ ਗਿਆ। ਜਦ ਇਹ ਖ਼ਬਰ ਲਾਹੌਰ ਪੁੱਜੀ ਤਾਂ ਮਹਾਰਾਜੇ ਨੂੰ ਜਨਰਲ ਨਲਵਾ ਨੂੰ ਬੁਲਾ ਕੇ ਹੱਲ ਪੁੱਛਿਆ। ਸਰਦਾਰ ਹਰੀ ਸਿੰਘ ਨਲਵਾ ਨੇ ਅਕਾਲੀ ਫੂਲਾ ਸਿੰਘ ਹੋਰਾਂ ਨੂੰ ਇਸ ਮੁਹਿੰਮ ਵਿਚ ਜੋੜਣ ਦੀ ਸਲਾਹ ਦਿੱਤੀ ਤੇ ਆਪ ਨਲਵਾ ਮਹਾਰਾਜੇ ਨਾਲ ਪੇਸ਼ਾਵਰ ਲਈ ਚੱਲ ਪਏ। ਅਕਾਲੀ ਜੀ ਨੂੰ ਸੁਨੇਹਾ ਮਿਲਿਆ ਤਾਂ ਉਹ ਵੀ ਆ ਰਲੇ। ਜਦ ਅਟਕ ਪਹੁੰਚੇ ਤਾਂ ਕਿਸ਼ਤੀਆਂ ਦਾ ਪੁਲ਼ ਟੁੱਟਿਆ ਹੋਇਆ ਮਿਲਿਆ। ਜਨਰਲ ਨਲਵਾ ਅਟਕ ਦਰਿਆ ਦੇ ਪੱਛਮ ਵੱਲ ਅਫਗਾਨੀ ਸੈਨਾ ਨਾਲ ਖ਼ੂਨੀ ਜੰਗ ਵਿਚ ਜੂਝ ਰਹੇ ਸਨ ਤਾਂ ਮਹਾਰਾਜਾ ਰਣਜੀਤ ਸਿੰਘ ਅਧੀਨ ਸੈਨਾ ਪੂਰਬੀ ਕੰਢੇ 'ਤੇ ਅਟਕੀ ਖੜ੍ਹੀ ਸੀ। ਜਨਰਲ ਨਲਵਾ ਤੇ ਅਫਗਾਨੀਆਂ ਨੇ ਵੱਡਾ ਹਮਲਾ ਕੀਤਾ ਤੇ ਹਾਰ ਸਾਹਮਣੇ ਦਿਸੀ ਤਾਂ ਉਨ੍ਹਾਂ ਨੇ ਅਕਾਲੀ ਫੂਲਾ ਸਿੰਘ ਨੂੰ ਮਦਦ ਲਈ ਬੁਲਾਇਆ। ਅਕਾਲੀ ਫੂਲਾ ਸਿੰਘ ਨੇ ਸੁਨੇਹਾ ਮਿਲਦੇ ਹੀ ਅਟਕ ਵਿਚ ਘੋੜਾ ਠੇਲ੍ਹ ਦਿੱਤਾ ਜਿਸ ਨੂੰ ਦੇਖ ਕੇ ਮਹਾਰਾਜਾ ਵੀ ਆਪਣੀ ਫੌਜ ਨਾਲ ਦਰਿਆ ਪਾਰ ਕਰ ਗਿਆ। ਇਸ ਨਵੀਂ ਕੁੰਮਕ ਨੂੰ ਵੇਖ ਕੇ ਅਫਗਾਨੀ ਫੌਜ ਨੂੰ ਭਾਜੜ ਪੈ ਗਈ ਤੇ ਉਹ ਪਿੱਛੇ ਹਟ ਕੇ ਆਪਣੀ ਨੌਸ਼ਹਿਰੇ ਕਿਲ੍ਹੇ ਦੇ ਦੁਆਲੇ ਦੂਜੀ ਰੱਖਿਆ ਲਾਈਨ 'ਤੇ ਮੋਰਚਾ ਲੈ ਕੇ ਡਟ ਗਈ। ਖਾਲਸਾ ਸੈਨਾ ਨੇ ਆਪਣੇ ਆਪ ਨੂੰ ਦੁਬਾਰਾ ਸੰਗਠਿਤ ਕੀਤਾ ਤੇ ਨੌਸ਼ਹਿਰੇ ਕਿਲ੍ਹੇ ਉੱਤੇ ਕਬਜ਼ਾ ਕਰਨ ਲਈ ਅਰਦਾਸਾ ਸੋਧ ਕੇ ਟੁੱਟ ਕੇ ਪੈ ਗਏ। ਇਤਨੇ ਵਿਚ ਖ਼ਬਰ ਆਈ ਕਿ ਅਫਗਾਨੀਆਂ ਦੀ ਮਦਦ ਲਈ ਕਾਬੁਲ ਤੋਂ ੧੦,੦੦੦ ਹੋਰ ਸਿਪਾਹੀ ਆ ਗਏ ਹਨ। ਲਾਹੌਰੋਂ ਹੋਰ ਸੈਨਾ ਵੀ ਆ ਰਹੀ ਸੀ ਜਿਸ ਕਰਕੇ ਮਹਾਰਾਜੇ ਨੇ ਹਮਲੇ ਨੂੰ ਕੁਝ ਚਿਰ ਰੋਕਣ ਲਈ ਕਿਹਾ ਜਿਸ ਨੂੰ ਅਕਾਲੀ ਫੂਲਾ ਸਿੰਘ ਜੀ ਨੇ ਇਹ ਕਹਿ ਕੇ ਨਕਾਰ ਦਿੱਤਾ ਕਿ, "ਖਾਲਸੇ ਨੇ ਅਰਦਾਸਾ ਸੋਧ ਲਿਆ ਹੈ ਤੇ ਹੁਣ ਰੁਕਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।"

ਜਦ ਖਾਲਸਾ ਫੌਜ ਗਾਜ਼ੀਆਂ ਦੀ ਮਾਰ ਥੱਲੇ ਆਈ ਤਾਂ ਉਨ੍ਹਾਂ ਨੇ ਗੋਲੀਆਂ ਦੀ ਬੁਛਾੜ ਕਰ ਦਿੱਤੀ। ਅਕਾਲੀ ਜੀ ਨੇ ਖਾਲਸਾ ਫੌਜ ਨੂੰ ਤੇਜ਼ੀ ਨਾਲ ਅੱਗੇ ਵਧਣ ਤੇ ਅਚਾਨਕ ਹੀ ਹੱਥੋਂ ਹੱਥੀ ਦੀ ਲੜਾਈ ਲਈ ਵੰਗਾਰਿਆ। ਹਰ ਪਾਸਿਓਂ ਵਰ੍ਹ ਰਹੀਆਂ ਗੋਲੀਆਂ ਵਿਚ ਦੀ ਖਾਲਸਾ ਜਾ ਅਫਗਾਨੀ ਫੌਜਾਂ ਦੇ ਸਾਹਮਣੇ ਹੋਇਆ। ਅਕਾਲੀ ਫੂਲਾ ਸਿੰਘ ਸਭ ਤੋਂ ਅੱਗੇ ਸੀ। ਅਚਾਨਕ ਇੱਕ ਗੋਲੀ ਉਨ੍ਹਾਂ ਦੇ ਘੋੜੇ 'ਤੇ ਆ ਲੱਗੀ ਤੇ ਘੋੜਾ ਡਿੱਗ ਪਿਆ ਤਾਂ ਉਨ੍ਹਾਂ ਨੇ ਇਕ ਹਾਥੀ ਦੀ ਸਵਾਰੀ ਜਾ ਕੀਤੀ ਤੇ ਆਪਣੀ ਬੜ੍ਹਤ ਤੇ ਚੜ੍ਹਤ ਬਣਾਈ ਰੱਖੀ। ਮਹਾਰਾਜਾ ਅਕਾਲੀ ਫੂਲਾ ਸਿੰਘ ਜੀ ਦੀ ਇਸ ਬਹਾਦਰੀ ਨੂੰ ਅੱਖੀਂ ਵੇਖ ਰਿਹਾ ਸੀ। ਆਪ ਵੀ ਉਹ ਪਿੱਛੋਂ ਆ ਰਲਿਆ ਤੇ ਤਲਵਾਰ ਯੁੱਧ ਸ਼ੁਰੂ ਹੋ ਗਿਆ। ਅਫਗਾਨੀ ਅਕਾਲੀ ਫੌਜ ਦੇ ਤਲਵਾਰ ਯੁੱਧ ਵਿਚ ਮਾਤ ਖਾ ਗਏ। ਇਤਨੇ ਵਿੱਚ ਪਿੱਛੋਂ ਹੋਰ ਖਾਲਸਾ ਕੁਮਕ ਆ ਗਈ ਤਾਂ ਗਾਜ਼ੀਆਂ ਵਿਚ ਭਾਜੜ ਪੈ ਗਈ।

**ਸ਼ਹੀਦੀ**

ਛੁਪੇ ਹੋਏ ਇਕ ਗਾਜ਼ੀ ਨੇ ਅਕਾਲੀ ਫੂਲਾ ਸਿੰਘ 'ਤੇ ਗੋਲੀਆਂ ਚਲਾ ਦਿੱਤੀਆਂ ਜਿਸ ਕਰਕੇ ਅਕਾਲੀ ਜੀ ਸ਼ਹਾਦਤ ਪ੍ਰਾਪਤ ਕਰ ਗਏ।੧੪ ਮਾਰਚ, ੧੮੨੩ ਈ. ਨੂੰ ਅਟਕ ਅਤੇ ਪੇਸ਼ਾਵਰ ਦੇ ਦਰਮਿਆਨ ਨੌਸ਼ਹਿਰੇ ਦਾ ਇਤਿਹਾਸਿਕ ਖ਼ੂਨੀ ਯੁੱਧ ਹੋਇਆ ਜਿਸ ਅੰਦਰ ਗੋਲੀ ਲੱਗਣ ਨਾਲ ਅਕਾਲ ਫੂਲਾ ਸਿੰਘ ਸ਼ਹੀਦ ਹੋ ਗਏ। ਦਰਿਆ ਲੁੰਡਾ ਦੇ ਕਿਨਾਰੇ ਉਨ੍ਹਾਂ ਦਾ ਅੰਤਮ ਸਸਕਾਰ ਕੀਤਾ ਗਿਆ ਤੇ ਇਸੇ ਹੀ ਥਾਂ ਯਾਦਗਾਰ ਬਣਾ ਦਿੱਤੀ ਗਈ ਜਿਸ ਦਾ ਨਾਂ ਸ਼ਹੀਦ ਗੰਜ ਰੱਖਿਆ ਗਿਆ, ਜਿੱਥੇ ਹਰ ਸਾਲ ਵੈਸਾਖੀ ਤੇ ਦੁਸਹਿਰੇ ਦਾ ਮੇਲਾ ਭਰਦਾ ਹੁੰਦਾ ਸੀ। (ਭਗਤ ਸਿੰਘ, ਅਕਾਲੀ ਫੂਲਾ ਸਿੰਘ, *ਪੰਜਾਬ ਕੋਸ਼:* ੪੬)

ਖਾਲਸਾ ਫੌਜ ਨੇ ਜੰਗ ਤਾਂ ਜਿੱਤ ਲਈ ਪਰ ਇਕ ਮਹਾਨ ਜਰਨੈਲ ਗੁਆ ਦਿੱਤਾ ਸੀ ਜਿਸ ਦਾ ਮਹਾਰਾਜਾ ਰਣਜੀਤ ਸਿੰਘ ਨੂੰ ਬੜਾ ਵੱਡਾ ਝਟਕਾ ਲੱਗਾ। ਉਸ ਨੇ ਅਕਾਲੀ ਫੂਲਾ ਸਿੰਘ ਨੂੰ 'ਖਾਲਸਾ ਰਾਜ ਦਾ ਰਾਖਾ' ਕਹਿ ਕੇ ਪੁਕਾਰਿਆ ਤੇ ਲੁੰਡੇ ਦਰਿਆ ਦੇ ਕੰਢੇ ਆਪਣੇ ਹੱਥੀਂ ਸਸਕਾਰ ਕੀਤਾ। ਇਸ ਤਰ੍ਹਾਂ ਇਕ ਨਿਡਰ, ਨਿਪੁੰਨ ਮਹਾਨ ਸੰਤ ਸਿਪਾਹੀ ਅੰਤ ਵੇਲੇ ਵੀ ਆਉਂਦੀਆ ਸਿੱਖ ਨਸਲਾਂ ਲਈ ਰੋਲ-ਮਾਡਲ ਬਣ ਗਿਆ ਤੇ ਸਿੱਖ ਇਤਿਹਾਸ ਦਾ ਸਿਤਾਰਾ ਬਣ ਚਮਕਿਆ। (ਗੁਰਬਖਸ਼ ਸਿੰਘ, *ਅਕਾਲੀ ਫੂਲਾ ਸਿੰਘ,* ੫੬-੫੭ ੧੯੨੭,)

ਲੁੰਡੇ ਦਰਿਆ ਦੇ ਪਾਰਲੇ ਕੰਢੇ ਅਕਾਲੀ ਫੂਲਾ ਸਿੰਘ ਜੀ ਦੀ ਸਮਾਧ ਦੇ ਦਰਸ਼ਨ ਸ. ਧੰਨਾ ਸਿੰਘ ਚਹਿਲ ਨੇ ੫ ਮਈ, ੧੯੩੨ ਈ. ਨੂੰ ਕੀਤੇ। ਕਿਸ਼ਤੀਆਂ ਰਾਹੀਂ ਲੁੰਡਾ ਦਰਿਆ ਪਾਰ ਕਰ ਕੇ ਸ. ਧੰਨਾ ਸਿੰਘ ਜੀ ਨਿਹੰਗ ਸਿੰਘ ਬਾਬਾ ਥਾਨ ਸਿੰਘ ਕੋਲ ਪਹੁੰਚੇ ਜੋ ਇਕ ਛੋਟੀ ਕੁੱਲੀ ਵਿੱਚੋਂ ਇਸ ਸਮਾਧ ਦਾ ਪਹਿਰਾ ਦੇ ਰਹੇ ਸਨ। ਉਨ੍ਹਾਂ ਅਨੁਸਾਰ, "ਸਮਾਧ ਅੱਧੀ ਕੱਚੀ ਤੇ ਅੱਧੀ ਪੱਕੀ ਹੈ। ਸਮਾਧ ਦੇ ਨਾਂ ਸਵਾ ਤਿੰਨ ਹਜ਼ਾਰ ਘੁਮਾਂ ਪੱਕੇ ਮਾਫੀ ਜ਼ਮੀਨ ਦੇ ਹਨ ਜਿਸ ਨੂੰ ਸਮਾਧ ਕਮੇਟੀ ਵੇਖਦੀ ਹੈ। ਸਮਾਧ ਪਿੰਡ ਪੀਰ ਸਬਾਕ ਵਿਚ ਹੈ ਜੋ ਸਮਾਧ ਤੋਂ ਉੱਤਰ ਵੱਲ ੨ ਫਰਲਾਂਗ ਤੇ ਲੁੰਡੇ ਦਰਿਆ ਦੇ ਸਮਾਧ ਵਾਲੇ ਕੰਢੇ 'ਤੇ ਹੀ ਹੈ। ਡਾਕਖਾਨਾ ਅਕੌੜਾ

ਖਟਕ ਹੈ। ਨੌਸ਼ਹਿਰਾ ਸਦਰ ਸਟੇਸ਼ਨ ਚੜ੍ਹਦੇ ਵੱਲ ਤਿੰਨ ਕਿਲੋਮੀਟਰ 'ਤੇ ਹੈ। ਤਹਿਸੀਲ ਨੌਸ਼ਹਿਰਾ ਵੱਡਾ ਤੇ ਜ਼ਿਲ੍ਹਾ ਪੇਸ਼ਾਵਰ ਹੈ। ਸਮਾਧ ਦੇ ਆਸ-ਪਾਸ ਪਹਾੜ ਵੱਲ ਕਈ ਮਕਾਨ ਬਣੇ ਹੋਏ ਹਨ। ਅਕਾਲੀ ਫੂਲਾ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਅਜੇ ਬਣ ਰਿਹਾ ਸੀ। ਚੇਤਰ ਦੀ ਦੂਜ ਨੂੰ ਅਕਾਲੀ ਜੀ ਦਾ ਸ਼ਹੀਦੀ ਦਿਵਸ ਮਨਾਇਆ ਜਾਂਦਾ ਹੈ। ਅਕਾਲੀ ਜੀ ਰਿਆਸਤ ਪਟਿਆਲਾ ਦੇ ਪਿੰਡ ਲਹਿਲ ਵਿਚ ਬਿਕ੍ਰਮੀ ੧੮੧੮ ਵਿਚ ਜਨਮੇ ਸਨ ਜਿੱਥੇ ਉਨਾਂ ਦੇ ਪਿਤਾ ਸ. ਈਸ਼ਰ ਸਿੰਘ ਬਾਂਗਰ ਦੇ ਪਿੰਡ ਸ਼ੀਹਾਂ ਦੇ ਉੱਜੜਣ ਪਿੱਛੋਂ ਆ ਕੇ ਵੱਸੇ ਸਨ''। (ਧੰਨਾ ਸਿੰਘ ਚਹਿਲ, ੧੯੩੨ (੨੦੧੬), ੪੨੪-੪੨੫)

## ਸਾਰ

ਅਕਾਲੀ ਫੂਲਾ ਸਿੰਘ ਸਿੱਖ ਰਾਜ ਦੇ ਮਹਾਨ ਰਾਖੇ ਸਨ। ਜਦ ਜਦ ਵੀ ਮਹਾਰਾਜਾ ਨੂੰ ਭੀੜ ਪਈ ਸੰਕਟ ਵਿਚ ਪਏ ਅਕਾਲੀ ਫੂਲਾ ਸਿੰਘ ਜੀ ਨੂੰ ਯਾਦ ਕੀਤਾ ਤੇ ਅਕਾਲੀ ਜੀ ਨੇ ਆਪਣੇ ਯੁੱਧ ਤੇ ਸ਼ਸਤਰ ਕੌਸ਼ਲ ਨਾਲ ਦੁਸ਼ਮਣਾਂ ਨੂੰ ਭਾਂਜ ਦਿੱਤੀ ਤੇ ਸਿੱਖ ਰਾਜ ਦੀਆਂ ਨੀਹਾਂ ਪੱਕੀਆਂ ਕੀਤੀਆਂ। ਜਿਸ ਤਰ੍ਹਾਂ ਉਨ੍ਹਾਂ ਨੇ ਗੁਰਦੁਆਰਾ ਪ੍ਰਬੰਧ ਵਿਚ ਸੁਧਾਰ ਲਿਆਂਦਾ ਉਹ ਵੀ ਮਿਸਾਲੀ ਸੀ ਚਾਹੇ ਦਰਬਾਰ ਸਾਹਿਬ ਜਾਂ ਸ੍ਰੀ ਅੰਮ੍ਰਿਤਸਰ ਦੇ ਹੋਰ ਗੁਰਦੁਆਰੇ ਸਨ ਜਾਂ ਸ੍ਰੀ ਅਨੰਦਪੁਰ ਸਾਹਿਬ ਅਤੇ ਤਲਵੰਡੀ ਸਾਬੋ ਸ੍ਰੀ ਦਮਦਮਾ ਸਾਹਿਬ ਉਨ੍ਹਾਂ ਨੇ ਦਿਲੋ ਮਨੋਂ ਸੇਵਾ-ਸੰਭਾਲ ਹੀ ਨਹੀਂ ਕੀਤੀ ਸਗੋਂ ਪ੍ਰਬੰਧ ਵਿਚ ਸੁਧਾਰ ਲਿਆਂਦਾ। ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਅਕਾਲੀ ਜੀ ਦੀ ਹੀ ਦੇਣ ਕਹੀ ਜਾ ਸਕਦੀ ਹੈ। ਉਹ ਰਾਜਨੀਤੀ ਨੂੰ ਵੀ ਚੰਗੀ ਤਰ੍ਹਾਂ ਜਾਣਦੇ ਸਨ; ਜਿਸ ਤਰ੍ਹਾਂ ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਡੋਗਰਿਆਂ ਬਾਰੇ ਸੱਚ ਦਾ ਬੇਬਾਕ ਹੋ ਕੇ ਚਿਹਰਾ ਵਿਖਾਇਆ ਤੇ ਮਹਾਰਾਜੇ ਨੂੰ ਉਸ ਦੀਆਂ ਕਮਜ਼ੋਰੀ ਦਾ ਸਮੇਂ-ਸਮੇਂ ਗਿਆਨ ਕਰਵਾਇਆ ਉਸ ਨੇ ਸਿੱਖ ਰਾਜ ਦੀ ਉਮਰ ਲੰਮੀ ਕੀਤੀ। ਅੰਗਰੇਜ਼ਾਂ ਤੋਂ ਵੀ ਦੂਰ ਰਹਿਣ ਲਈ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਸਮੇਂ ਸਮੇਂ ਚਿਤਾਵਨੀ ਦਿੰਦੇ ਰਹੇ। ਉਨਾਂ ਦੀ ਬਹਾਦਰੀ ਵੀ ਕਮਾਲ ਦੀ ਸੀ। ਜਦ ਯੁੱਧ ਵਿਚ ਉਤਰਦੇ ਤਾਂ ਸਿਰ ਤਲੀ 'ਤੇ ਧਰ ਲੈਂਦੇ ਤੇ ਅਸੰਭਵ ਮੋਰਚਿਆਂ ਤੇ ਵੀ ਵੈਰੀ ਨੂੰ ਮਾਤ ਦਿੰਦੇ। ਉਨ੍ਹਾਂ ਦਾ ਆਦਰ ਸਿੱਖ ਕੌਮ ਵਿਚ ਹੀ ਨਹੀਂ ਸਮੁੱਚੇ ਸਮਾਜ ਵਿਚ ਹੀ ਸੀ ਜਿਸ ਕਰਕੇ ਡੋਗਰਿਆਂ ਦੀਆਂ ਤੇ ਅੰਗਰੇਜ਼ਾਂ ਦੀਆਂ ਉਨ੍ਹਾਂ ਵਿਰੁੱਧ ਚਾਲਾਂ ਨਾਕਾਮਯਾਬ ਰਹੀਆਂ ਤੇ ਦੁਸ਼ਮਣ ਵੀ ਉਨ੍ਹਾਂ ਅੱਗੇ ਗੋਡੇ ਟੇਕਦੇ ਰਹੇ। ਸਿੱਖ ਕੌਮ ਲਈ ਉਹ ਇਕ ਚਾਨਣ-ਮੁਨਾਰਾ ਹਨ ਜਿਨ੍ਹਾਂ ਤੋਂ ਸਾਡੀਆਂ ਅਗਲੀਆਂ ਪੀੜ੍ਹੀਆਂ ਸੇਧ ਪ੍ਰਾਪਤ ਕਰਦੀਆਂ ਰਹਿਣਗੀਆਂ ਤੇ ਮਾਣ ਵੀ ਕਰਦੀਆਂ ਰਹਿਣਗੀਆਂ।

## ਸ੍ਰੋਤ ਪੁਸਤਕਾਂ


੧. ਸੋਹਨ ਲਾਲ ਸੂਰੀ, ੧੮੮੫, *ਉਮਦਤ-ਉਤ-ਤਵਾਰੀਖ.* ਲਾਹੌਰ

੨. ਕਰਤਾਰ ਸਿੰਘ, (੧੯੭੫). *ਕਹਾਣੀਆਂ ਸਿੱਖ ਇਤਿਹਾਸ:* ਨਵੀਂ ਦਿੱਲੀ: ਹੇਮਕੁੰਟ ਪ੍ਰੈਸ. ੧੬੦.

੩. ਬਿਕਰਮ ਜੀਤ ਹਸਰਤ, ੧੯੭੭, *ਰਣਜੀਤ ਸਿੰਘ ਦਾ ਜੀਵਨ ਅਤੇ ਟਾਈਮਜ਼* ਹੁਸ਼ਿਆਰਪੁਰ.

੪. ਡਾ: ਹਰਬੰਸ ਸਿੰਘ (ਸੰ) *ਇਨਸਾਈਕਲੋਪੀਡੀਆ ਸਿਖਿਇਜ਼ਮ,* ਪੰਜਾਬੀ ਯੂਨੀਵਰਸਿਟੀ, ਪਟਿਆਲਾ

੫. ਗੁਰਬਖਸ਼ ਸਿੰਘ, ੧੯੩੭, *'ਅਕਾਲੀ ਫੂਲਾ ਸਿੰਘ' ਦ ਖਾਲਸਾ ਜਨਰਲਜ਼,* ਸਿੱਖ ਮਿਸ਼ਨਰੀ ਕਾਲਿਜ, ਲੁਧਿਆਣਾ।

੬. ਰਛਪਾਲ ਸਿੰਘ ਗਿੱਲ, ੨੦੦੪, (ਇੰਦਰਾਜ) ਅਕਾਲੀ ਫੂਲਾ ਸਿੰਘ, *ਪੰਜਾਬ ਕੋਸ਼,* ਜਿਲਦ ਪਹਿਲੀ, ਭਾਸ਼ਾ ਵਿਭਾਗ ਪੰਜਾਬ।

੭. ਗਿਆਨ ਸਿੰਘ ਗਿਆਨੀ, ੧੯੯੨,(੧੯੮੭ ਈ.) *ਤਵਾਰੀਖ ਗੁਰੂ ਖਾਲਸਾ,* ਭਾਗ ਦੂਜਾ, ਭਾਸ਼ਾ ਵਿਭਾਗ ਪੰਜਾਬ

੮. ਧੰਨਾ ਸਿੰਘ ਚਹਿਲ, *ਗੁਰ ਤੀਰਥ ਸਾਈਕਲ ਯਾਤ੍ਰਾ,* (੧੯੩੨), ਸਤੰਬਰ ੨੦੧੬, ਯੂਰੋਪੀਅਨ ਪੰਜਾਬੀ ਸੱਥ, ਵਾਲਸਾਲ ਯੂ.ਕੇ.

੯. ਜੀ ਐਸ. ਛਾਬੜਾ, (੨੦੦੫) *ਆਧੁਨਿਕ ਭਾਰਤ ਦੇ ਇਤਿਹਾਸ ਵਿਚ ਅਡਵਾਂਸ ਸਟੱਡੀ* (ਖੰਡ-੨: ੧੮੦੩-੧੯੨੦) (ਪੰਜਵਾਂ ਸੰਸਕਰਨ). ਨਵੀਂ ਦਿੱਲੀ: ਲੋਟਸ ਪ੍ਰੈਸ. ਪੀ. ੧੨੬. ਆਈਐਸਬੀਐਨ ੮੧-੮੯੦੯੩-੦੭-ਐਕਸ.

੧੦. ਰਤਨ ਸਿੰਘ ਜੱਗੀ (ਸੰ) ਸਤੰਬਰ ੧੯੮੦, ਮਹਾਰਾਜਾ ਰਣਜੀਤ ਸਿੰਘ ਸਿਮ੍ਰਤੀ ਅੰਕ, *ਖੋਜ ਪਤ੍ਰਿਕਾ*

੧੧. ਕੁਲਦੀਪ ਸਿੰਘ ਧੀਰ, ੧੯੯੪, ਪੰਜਾਬੀ ਯੂਨੀਵਰਸਿਟੀ ਪਟਿਆਲਾ।

੧੨. ਬਾਬਾ ਪ੍ਰੇਮ ਸਿੰਘ, ੧੯੧੪, *ਬ੍ਰਿਤਾਂਤ ਫੂਲਾ ਸਿੰਘ ਅਕਾਲੀ.* ਅੰਮ੍ਰਿਤਸਰ

੧੩. ਡਾ: ਫੌਜਾ ਸਿੰਘ, (ਸੰ) ੧੯੬੬, *ਪੰਜਾਬੀ ਵੀਰ ਪਰੰਪਰਾ ਦਾ ਵਿਕਾਸ,* ਪੰਜਾਬੀ ਯੂਨੀਵਰਸਿਟੀ ਪਟਿਆਲਾ

੧੪. ਮੁਹੰਮਦ ਲਤੀਫ, ੧੯੯੧, *ਪੰਜਾਬ ਦਾ ਇਤਿਹਾਸ,* ਕਲਕੱਤਾ

---

***ਤਖ਼ਤ ਸ੍ਰੀ ਕੇਸਗੜ੍ਹ ਸਾਹਿਬ...*** **ਪੰਨਾ ੭੬ ਦਾ ਬਾਕੀ**

ਫੇਰ ਪੰਜਾਂ ਪਿਆਰਿਆਂ ਤੋਂ ਗੁਰੂ ਜੀ ਨੇ ਆਪ ਅੰਮ੍ਰਿਤ ਛਕਿਆ। ਗੁਰੂ ਅਤੇ ਚੇਲੇ ਦੇ ਭੇਦ ਨੂੰ ਖ਼ਤਮ ਕੀਤਾ। ਗੁਰੂ ਜੀ ਗੋਬਿੰਦ ਰਾਏ ਤੋਂ ਗੁਰੂ ਗੋਬਿੰਦ ਸਿੰਘ ਬਣੇ। ਇਸ ਤਰ੍ਹਾਂ ਖਾਲਸਾ ਪੰਥ ਦੀ ਸਿਰਜਣਾ ਹੋਈ। ਸਿੱਖ ਅੰਮ੍ਰਿਤ ਛਕ ਕੇ ਸਿੰਘ ਸਜੇ। ਜਾਤ-ਪਾਤ ਖਤਮ ਕੀਤੀ ਅਤੇ ਸਿੱਖਾਂ ਨੂੰ ਨਿਆਰਾ ਸਰੂਪ ਬਖਸ਼ਿਆ।

ਖਾਲਸਾ ਪੰਥ ਵਿਚ ਇਸਤਰੀ ਨੂੰ ਵੀ ਬਰਾਬਰਤਾ ਦਿੱਤੀ ਗਈ। ਇਸਤਰੀ ਦੇ ਨਾਮ ਪਿੱਛੇ ਕੌਰ ਲਗਾਇਆ ਗਿਆ। ਇਸ ਅੰਮ੍ਰਿਤ ਦੀ ਸ਼ਕਤੀ ਸਦਕਾ ਮਾਤਾ ਭਾਗ ਕੌਰ ਵਰਗੀਆਂ ਮਹਾਨ ਸ਼ਖ਼ਸੀਅਤਾਂ ਨੇ ਜੰਗ ਦੇ ਮੈਦਾਨ ਵਿਚ ਬਹਾਦਰੀ ਦੇ ਜੌਹਰ ਦਿਖਾਏ। ਬਾਬਾ ਬੰਦਾ ਸਿੰਘ ਬਹਾਦਰ ਵਰਗੇ ਸਿੰਘ-ਸੂਰਮਿਆਂ ਤੋਂ ਮੁਗ਼ਲੀਆ ਸਲਤਨਤ ਥਰ-ਥਰ ਕੰਬ ਉੱਠੀ। ਸਮਾਂ ਆਇਆ ੧੨ ਮਿਸਲਾਂ ਦਾ ਡੰਕਾ ਵੱਜਿਆ। ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਬਾਬਾ ਬਘੇਲ ਸਿੰਘ, ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਆਦਿ ਸਿੰਘਾਂ ਨੇ ਦਿੱਲੀ ਦੇ ਮੁਗ਼ਲੀਆ ਤਖ਼ਤ ਦੀ ਸਿੱਲ੍ਹ ਪੁੱਟ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਲਿਆਂਦੀ। ਅੱਜ ਵੀ ਉਹ ਪੱਥਰ ਦੀ ਸਿੱਲ੍ਹ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਦਰਬਾਰ ਸਾਹਿਬ ਪਰਿਸਰ ਵਿਚ ਮੌਜੂਦ ਹੈ। ਇਤਿਹਾਸ ਨੂੰ ਯਾਦ ਕਰਦਿਆਂ ਅਸੀਂ ਗੁਰੂ ਸਾਹਿਬ ਨੂੰ ਕੋਟਾਨ-ਕੋਟਿ ਨਤਮਸਤਕ ਹੁੰਦੇ ਹੋਏ ਅਸੀਂ ਲੰਗਰ ਵਿਖੇ ਆਪਣਾ ਦਸਵੰਧ ਪਾਇਆ। ਜਲ ਪਾਣੀ ਛਕਿਆ। ਖਾਲਸਈ ਸ਼ਸਤਰ ਲਏ ਅਤੇ ਬੜਾ ਫ਼ਖ਼ਰ ਮਹਿਸੂਸ ਕੀਤਾ ਕਿ ਅਸੀਂ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਬੱਚੇ ਹਾਂ, ਇਸ ਕੌਮ ਦੇ ਵਾਰਸ ਹਾਂ। ਉਪਰੰਤ ਅਸੀਂ ਆਪਣੀ ਜਨਮ-ਭੂਮੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ (ਸ੍ਰੀ ਅਨੰਦਪੁਰ ਸਾਹਿਬ) ਨੂੰ ਕੋਟਾਨ-ਕੋਟਿ ਪ੍ਰਣਾਮ ਕਰਦੇ ਹੋਏ ਸ੍ਰੀ ਮੁਕਤਸਰ ਸਾਹਿਬ ਨੂੰ ਵਾਪਸੀ ਦੇ ਚਾਲੇ ਪਾ ਦਿੱਤੇ।

# ਪੁਸਤਕ 'ਭਗਤ ਬਾਣੀ ਵਿਚਾਰ' 'ਤੇ ਨਜ਼ਰਸਾਨੀ

*-ਗਿ. ਸੁਰਿੰਦਰ ਸਿੰਘ ਨਿਮਾਣਾ**

ਲੇਖਕ ਸ. ਸੁਖਦੇਵ ਸਿੰਘ ਸ਼ਾਂਤ ਇਕ ਬਹੁਪੱਖੀ ਅਤੇ ਬਹੁ-ਵਿਧਾਵੀ ਪੰਜਾਬੀ ਲੇਖਕ ਹੈ ਜਿਸ ਨੇ ਗੁਰਮਤਿ ਸਾਹਿਤ ਦੀਆਂ ਪੁਸਤਕਾਂ ਤੋਂ ਇਲਾਵਾ ਬਾਲ ਸਾਹਿਤ ਕਵਿਤਾ, ਮਿੰਨੀ ਕਹਾਣੀ ਵਿਧਾ ਆਦਿ ਉੱਪਰ ਰਚਨਾਵਾਂ ਰਚ ਕੇ ਪੰਜਾਬੀ ਸਾਹਿਤ ਦੀ ਝੋਲੀ ਪਾਈਆਂ।

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ਵੱਲੋਂ ਸ਼ਾਂਤ ਹੁਰਾਂ ਦੇ ਚਾਰ ਟ੍ਰੈਕਟ-'ਗੁਰਮਤਿ ਵਿਚ ਦੁਨਿਆਵੀ ਅਤੇ ਅਧਿਆਤਮਕ ਕਾਰਜ ਦੀ ਸੁਤੰਤਰਤਾ', '੧੬੯੯ ਦੀ ਵਿਸਾਖੀ' 'ਗੁਰਮਤਿ ਸੰਪੂਰਨ ਜੀਵਨ ਦਾ ਮਾਰਗ' ਅਤੇ 'ਗੁਰਦੁਆਰਾ ਇਕ ਸੰਸਥਾ' ਵੀ ਪ੍ਰਕਾਸ਼ਿਤ ਹੋ ਚੁੱਕੇ ਹਨ। ਇਨ੍ਹਾਂ ਚਹੁੰ ਟ੍ਰੈਕਟਾਂ ਵਿੱਚੋਂ '੧੬੯੯ ਦੀ ਵਿਸਾਖੀ' ੧੯੯੯ ਈ. ਵਿਚ ਗੁਜਰਾਤੀ ਭਾਸ਼ਾ ਵਿਚ ਵੀ ਅਨੁਵਾਦ ਹੋ ਕੇ ਛੁਪ ਚੁੱਕਾ ਹੈ ਜੋ ਕਿ ਲੇਖਕ ਦੀ ਗੁਰਮਤਿ ਵਿਚ ਪ੍ਰੌੜ੍ਹਤਾ ਅਤੇ ਸਮਰਪਣ ਭਾਵਨਾ ਨੂੰ ਦਰਸਾਉਂਦੇ ਹਨ। ਗੁਰਮਤਿ ਸਾਹਿਤ ਦੀ ਰਚਨਾ ਕਰਦਿਆਂ ਸ਼ਾਂਤ ਹੁਰਾਂ ਦੁਆਰਾ ਰਚੀਆਂ- 'ਪੰਦਰਾਂ ਭਗਤ ਸਾਹਿਬਾਨ', 'ਗੁਰਮਤਿ ਦ੍ਰਿਸ਼ਟੀ', ਅਤੇ 'ਗੁਰਬਾਣੀ: ਇੱਕ ਜੀਵਨ ਜਾਚ' ਤਿੰਨ ਪੁਸਤਕਾਂ ਉਨ੍ਹਾਂ ਦੀ ਲਿਖਣ-ਸਾਧਨਾ ਦਾ ਉੱਘੜਵਾਂ ਪ੍ਰਮਾਣ ਹਨ। ਪੁਸਤਕ ਦੇ ਅਰੰਭ 'ਚ ਉਨ੍ਹਾਂ ਦੁਆਰਾ ਅੰਕਿਤ ਕਰਵਾਏ ਸਮਰਪਣ ਦੇ ਸ਼ਬਦਾਂ 'ਚੋਂ ਸ਼ਾਂਤ ਜੀ ਦੀ ਪੰਦਰਾਂ ਭਗਤ ਸਾਹਿਬਾਨ ਪ੍ਰਤੀ ਅਕੀਦਤ ਤੇ ਸ਼ਰਧਾ ਬੇਹੱਦ ਭਾਵ-ਭਿੰਨੇ ਰੂਪ 'ਚ ਪ੍ਰਗਟ ਹੁੰਦੀ ਮਹਿਸੂਸੀ ਜਾ ਸਕਦੀ ਹੈ। ਇਹ ਪੁਸਤਕ ਸੰਗਮ ਪਬਲੀਕੇਸ਼ਨ ਵੱਲੋਂ ਬਹੁਤ ਹੀ ਮਿਆਰੀ ਜਿਲਦਬੰਦੀ ਕਰ ਕੇ ਛਾਪੀ ਗਈ ਹੈ। ਪੁਸਤਕ ਦੇ ਕੁੱਲ ੨੫੬ ਪੰਨੇ ਹਨ। ਇਸ ਦਾ ਮੁੱਲ ੩੯੫ ਰੁਪਏ ਰੱਖਿਆ ਗਿਆ ਹੈ। ਪੁਸਤਕ ਦੇ ਤਿੰਨ ਅਧਿਆਇ ਹਨ, ਜਿਨ੍ਹਾਂ ਵਿਚ 'ਪਹਿਲਾ ਅਧਿਆਇ: ਭਗਤ ਬਾਣੀ ਬਾਰੇ ਮੁਢਲੀ ਜਾਣਕਾਰੀ' ਦਾ ਹੈ ਜਿਸ ਵਿਚ ਅੱਗੋਂ ਚਾਰ ਭਾਗ ਹਨ। ਇਸੇ ਤਰ੍ਹਾਂ ਦੂਜਾ ਅਧਿਆਇ: ਭਗਤ ਬਾਣੀ ਦਾ ਵਿਸ਼ਾ ਵਸਤੂ ਹੈ। ਇਸ ਦੇ ਅੱਗੋਂ ੮ ਭਾਗ ਹਨ। ਤੀਜਾ ਅਤੇ ਅੰਤਿਮ ਅਧਿਆਇ 'ਭਗਤ ਬਾਣੀ ਦਾ ਸਾਹਿਤਕ ਪੱਖ' ਹੈ। ਇਸ ਦੇ ਵੀ ਅੱਗੋਂ ਵੱਖ-ਵੱਖ ਉਪ ਸਿਰਲੇਖਾਂ ਤਹਿਤ ਲੇਖਕ ਨੇ ਕੁੱਲ ੭ ਭਾਗ ਬਣਾਏ ਹਨ।

ਪੁਸਤਕ ਦੇ ਪੰਨਾ ਨੰਬਰ ੨੫੨ 'ਤੇ ਲੇਖਕ ਨੇ ਅੰਤਿਕਾ-੧ ਦਿੱਤੀ ਹੈ ਜਿਸ ਵਿਚ ਪੰਦਰਾਂ ਭਗਤ ਸਾਹਿਬਾਨ ਦੇ ਜੀਵਨ ਬਾਰੇ ਕੁਝ ਸੰਖੇਪ ਮੁਢਲੀ ਜਾਣਕਾਰੀ ਦਿੱਤੀ ਹੈ। ਲੇਖਕ ਨੇ ਪੁਸਤਕ ਦੇ ਅੰਤ ਵਿਚ ਕੇਵਲ ਇਕ ਪੰਨਾ ਭਾਵਪੂਰਿਤ ਰੂਪ ਵਿਚ ਸਹਾਇਕ ਪੁਸਤਕ ਸੂਚੀ ਦਾ ਦਿੱਤਾ ਹੈ।

ਪੁਸਤਕ ਦੇ ਅਰੰਭ ਵਿਚ ਲੇਖਕ ਦੁਆਰਾ ਅੰਕਿਤ ਕੀਤੇ 'ਸਮਰਪਣ' ਦੇ ਸ਼ਬਦਾਂ ਵਿੱਚੋਂ

** ੫, ਹੰਸਲੀ ਕੁਆਟਰਜ਼, ਨਿਊ ਤਹਿਸੀਲਪੁਰਾ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੯੮੭੨੨-੩੫੧੧੧*

ਉਨ੍ਹਾਂ ਦੀ ਅਕੀਦਤ ਤੇ ਸ਼ਰਧਾ ਬੇਹਦ ਭਾਵ-ਭਿੰਨੇ ਰੂਪ ਵਿਚ ਪ੍ਰਗਟ ਹੁੰਦੀ ਮਹਿਸੂਸੀ ਜਾ ਸਕਦੀ ਹੈ: "ਇਹ ਪੁਸਤਕ ਉਨ੍ਹਾਂ ਪੰਦਰਾਂ ਭਗਤ ਸਾਹਿਬਾਨ ਦੀਆਂ ਰੂਹਾਨੀ ਕਲਮਾਂ ਨੂੰ ਸਮਰਪਿਤ ਹੈ ਜਿਨ੍ਹਾਂ ਕਲਮਾਂ ਦੁਆਰਾ ਰਚੀ ਗਈ ਅੰਮ੍ਰਿਤ ਰੂਪੀ ਬਾਣੀ ਪਾਵਨ-ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਟੁੱਟ ਅੰਗ ਬਣ ਕੇ ਸਾਰੇ ਸੰਸਾਰ ਦੇ ਲੋਕਾਂ ਦੇ ਹਿਰਦਿਆਂ ਨੂੰ ਨਿਰਮਲ ਗੁਣਾਂ ਦੀ ਸੁਗੰਧੀ ਦੇ ਕੇ ਪਰਮਾਤਮਾ ਦੇ ਨਾਮ ਨਾਲ ਜੋੜ ਰਹੀ ਹੈ।"

ਪੁਸਤਕ ਦੇ ਪਹਿਲੇ ਅਧਿਆਇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਕ੍ਰਮਵਾਰ ਰਾਗਾਂ'ਚ ਦਰਜ ੧੫ ਭਗਤ ਸਾਹਿਬਾਨ ਵੱਲੋਂ ਉਚਰਿਤ ਹੋਏ ਸ਼ਬਦਾਂ ਦੀ ਗਿਣਤੀ ਅਤੇ ਉਨ੍ਹਾਂ ਦੇ ਪੰਨਿਆਂ ਦੀ ਨਿਸ਼ਾਨਦੇਹੀ ਕੀਤੀ ਗਈ ਹੈ ਜੋ ਗੁਰਬਾਣੀ-ਅਧਿਐਨ ਦੇ ਅਭਿਲਾਸ਼ੀਆਂ ਲਈ ਭਰਵੇਂ ਰੂਪ 'ਚ ਅਮਲੀ ਲਾਹਾ ਲੈਣ ਯੋਗ ਹੈ। ਵਿਭਿੰਨ ਭਗਤ ਸਾਹਿਬਾਨ ਵੱਲੋਂ ਉਚਾਰਨ ਕੀਤੇ ਗਏ ਕਿਸੇ ਰਾਗ 'ਚ ਦਰਜ ਕਿੰਨੇ-ਕਿੰਨੇ ਸ਼ਬਦ ਹਨ ਇਸ ਬਾਰੇ ਸਟੀਕ ਸੂਚਨਾ ਵੀ ਪਾਠਕਾਂ ਅਤੇ ਖੋਜੀ-ਜਨਾਂ ਦੀ ਸੁਖੈਨਤਾ ਦਾ ਪੂਰਾ-ਪੂਰਾ ਖ਼ਿਆਲ ਰੱਖਦਿਆਂ ਦਰਜ ਹੈ। ਦੂਸਰੀ ਗੱਲ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਤਿ ਸਮਰਪਿਤ ਕੁਸ਼ਲ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਜੋ ਖਾਸ ਸ਼ਬਦ ਅੰਕਿਤ ਕੀਤੇ ਗਏ ਹਨ, ਉਨ੍ਹਾਂ ਅੰਕਾਂ ਦੀ ਗਿਣਤੀ ਤਕ ਵੀ ਦਰਜ ਹੋਈ ਹੈ।

ਲੇਖਕ ਨੇ ਹੋਰ ਵੀ ਅਨੇਕਾਂ ਹੀ ਸੰਪਾਦਨ ਕਲਾ ਦੀ ਸ਼ੁਧਤਾ ਤੇ ਸਹੀਪਨ ਦੀਆਂ ਵਿਸ਼ੇਸ਼ਤਾਵਾਂ ਨੂੰ ਸਿੱਧ ਕੀਤਾ ਹੈ। ਜਿਵੇਂ "ਇਨ੍ਹਾਂ ਭਗਤ ਸਾਹਿਬਾਨ ਵੱਲੋਂ ਉਚਾਰੀ ਗਈ ਪਵਿੱਤਰ ਬਾਣੀ ਨੂੰ ਸੰਪਾਦਕ ਦੇ ਤੌਰ 'ਤੇ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਕਰ ਕੇ ਇਨ੍ਹਾਂ ਭਗਤ ਸਾਹਿਬਾਨ ਨੂੰ ਬਹੁਤ ਹੀ ਉੱਚ-ਪੱਧਰ ਦਾ ਮਾਣ ਅਤੇ ਸਨਮਾਨ ਦਿੱਤਾ ਹੈ। ਇਸ ਮਾਣ-ਸਨਮਾਨ ਰਾਹੀਂ ਗੁਰੂ ਜੀ ਨੇ ਇਹ ਤੱਥ ਵੀ ਸਮਝਾਇਆ ਹੈ ਕਿ 'ਬਾਣੀ ਭਗਤਾਂ ਕੀ' ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਪੂਰਨ ਇਕਮਿਕਤਾ, ਇਕਸਾਰਤਾ ਅਤੇ ਇਕਸੁਰਤਾ ਹੈ ਅਤੇ ਇਸ ਸਮੁੱਚੀ ਬਾਣੀ ਨੂੰ ਇੱਕ-ਰੂਪ ਕਰਕੇ ਹੀ ਜਾਣਨਾ ਅਤੇ ਮੰਨਣਾ ਹੈ। ਇਵੇਂ ਹੀ ਸ਼ਾਂਤ ਹੁਰਾਂ ਨੇ ਅਨੇਕਾਂ ਹੀ ਸਲੋਕਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਭਗਤ ਕਬੀਰ ਜੀ ਨਾਲੋਂ ਕੁਝ ਵੱਖਰਤਾ ਸਹਿਤ ਉਚਾਰਨ ਕਰਨ ਦੇ ਵਾਜਿਬ ਕਾਰਨਾਂ ਦੀ ਆਵੱਸ਼ਕ ਸੋਅ-ਖ਼ਬਰ ਦੇ ਕੇ ਸਹੀ-ਸੱਚੇ ਰੂਪ 'ਚ ਪੰਜਵੇਂ ਗੁਰੂ ਜੀ ਨੂੰ ਸਰਵੋਤਮ ਸੰਪਾਦਕ ਵਜੋਂ ਦਰਸਾਇਆ ਹੈ।

ਪੁਸਤਕ ਨੂੰ ਵਾਚਦਿਆਂ ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬਾਨ ਦੁਆਰਾ ਸਾਰੇ ਦੇ ਸਾਰੇ ਭਗਤ ਸਾਹਿਬਾਨ ਦੀ ਬਿਹਬਲ ਅਤੇ ਭਾਵਭਿੰਨੀ ਉਸਤਤ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਅਨਿੱਖੜ ਅੰਗ ਹੈ ਇਹ ਦਰਸਾਉਂਦੀ ਹੈ, ਕਿ ਸਮੁੱਚੇ ਤੌਰ 'ਤੇ ਸਾਰੇ ਗੁਰੂ ਸਾਹਿਬਾਨ, ਭਗਤ ਸਾਹਿਬਾਨ ਅਤੇ ਨਾਲ ਹੀ ਭੱਟ ਸਾਹਿਬਾਨ ਇੱਕ-ਦੂਸਰੇ ਨਾਲ ਗੂੜ੍ਹੀ ਸਾਂਝ 'ਚ ਪਰੋਤੇ ਹੋਏ ਹਨ। ਗੁਰਬਾਣੀ ਦੇ ਖੋਜੀ ਬਿਰਤੀ ਵਾਲੇ ਪਾਠਕ-ਜਨ ਇਸ ਪੁਸਤਕ ਨੂੰ ਪੜ੍ਹ-ਵਾਚ ਕੇ ਭਰਪੂਰ ਲਾਹਾ ਲੈ ਸਕਦੇ ਹਨ। ■

# ਅਪ੍ਰੈਲ ਅਤੇ ਮਈ ੨੦੨੪ ਈ. ਦੇ ਗੁਰਪੁਰਬ ਅਤੇ ਇਤਿਹਾਸਿਕ ਦਿਹਾੜੇ

| | |
|---|---|
| ਗੁਰਿਆਈ ਦਿਵਸ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ | ੨੫ ਚੇਤ ੦੭ ਅਪ੍ਰੈਲ |
| ਗੁਰਿਆਈ ਦਿਵਸ ਸ੍ਰੀ ਗੁਰੂ ਅਮਰਦਾਸ ਜੀ | ੨੭ ਚੇਤ ੦੯ ਅਪ੍ਰੈਲ |
| ਜਨਮ ਦਿਹਾੜਾ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਜੀ | ੨੭ ਚੇਤ ੦੯ ਅਪ੍ਰੈਲ |
| ਜੋਤੀ ਜੋਤਿ ਦਿਵਸ ਸ੍ਰੀ ਗੁਰੂ ਅੰਗਦ ਦੇਵ ਜੀ | ੩੦ ਚੇਤ ੧੨ ਅਪ੍ਰੈਲ |
| ਜੋਤੀ ਜੋਤਿ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | ੦੧ ਵੈਸਾਖ ੧੩ ਅਪ੍ਰੈਲ |
| ਖਾਲਸਾ ਸਾਜਣਾ ਦਿਵਸ (ਵੈਸਾਖੀ) | ੦੧ ਵੈਸਾਖ ੧੩ ਅਪ੍ਰੈਲ |
| ਸਿੱਖ ਦਸਤਾਰ ਦਿਵਸ | ੦੧ ਵੈਸਾਖ ੧੩ ਅਪ੍ਰੈਲ |
| ਜਨਮ ਦਿਹਾੜਾ ਭਗਤ ਧੰਨਾ ਜੀ | ੦੮ ਵੈਸਾਖ ੨੦ ਅਪ੍ਰੈਲ |
| ਗੁਰਿਆਈ ਦਿਵਸ ਸ੍ਰੀ ਗੁਰੂ ਤੇਗ ਬਹਾਦਰ ਜੀ | ੧੦ ਵੈਸਾਖ ੨੨ ਅਪ੍ਰੈਲ |
| ਜੋਤੀ ਜੋਤਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ | ੧੦ ਵੈਸਾਖ ੨੨ ਅਪ੍ਰੈਲ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਜੀ | ੧੭ ਵੈਸਾਖ ੨੯ ਅਪ੍ਰੈਲ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਅਰਜਨ ਦੇਵ ਜੀ | ੧੮ ਵੈਸਾਖ ੩੦ ਅਪ੍ਰੈਲ |
| ਸ਼ਹੀਦੀ ਜੋੜ-ਮੇਲਾ ਸ੍ਰੀ ਮੁਕਤਸਰ ਸਾਹਿਬ | ੨੧ ਵੈਸਾਖ ੦੩ ਮਈ |
| ਜਨਮ ਸ. ਜੱਸਾ ਸਿੰਘ ਰਾਮਗੜ੍ਹੀਆ | ੨੩ ਵੈਸਾਖ ੦੫ ਮਈ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਅੰਗਦ ਦੇਵ ਜੀ | ੨੭ ਵੈਸਾਖ ੦੯ ਮਈ |
| ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਰਹਿੰਦ ਫ਼ਤਿਹ ਦਿਵਸ | ੩੦ ਵੈਸਾਖ ੧੨ ਮਈ |
| ਛੋਟਾ ਘੱਲੂਘਾਰਾ ਕਾਹਨੂੰਵਾਨ (ਗੁਰਦਾਸਪੁਰ) | ੦੩ ਜੇਠ ੧੬ ਮਈ |
| ਜਨਮ ਸ. ਜੱਸਾ ਸਿੰਘ ਆਲੂਵਾਲੀਆ | ੦੫ ਜੇਠ ੧੮ ਮਈ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਅਮਰਦਾਸ ਜੀ | ੦੯ ਜੇਠ ੨੨ ਮਈ |
| ਸ਼ਹੀਦੀ ਸਾਕਾ ਪਾਉਂਟਾ ਸਾਹਿਬ | ੦੯ ਜੇਠ ੨੨ ਮਈ |
| ਗੁਰਿਆਈ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | ੧੮ ਜੇਠ ੩੧ ਮਈ |
| **ਮੱਸਿਆ** | ੨੬ ਚੇਤ ੦੮ ਅਪ੍ਰੈਲ |
| **ਸੰਗਰਾਂਦ** | ੦੧ ਵੈਸਾਖ ੧੩ ਅਪ੍ਰੈਲ |
| **ਪੂਰਨਮਾਸੀ** | ੧੧ ਵੈਸਾਖ ੨੩ ਅਪ੍ਰੈਲ |
| **ਮੱਸਿਆ** | ੨੬ ਵੈਸਾਖ ੦੮ ਮਈ |
| **ਸੰਗਰਾਂਦ** | ੦੧ ਜੇਠ ੧੪ ਮਈ |
| **ਪੂਰਨਮਾਸੀ** | ੧੦ ਜੇਠ ੨੩ ਮਈ |

*ਕਵਿਤਾ:*

# ਖਾਲਸਾ

*-ਡਾ. ਰਮਨਦੀਪ ਸਿੰਘ 'ਦੀਪ'**

*ਪਾਣੀ 'ਚ ਪਤਾਸੇ ਪਾ ਕੇ ਪੜ੍ਹ ਪੰਜ ਬਾਣੀਆਂ,*
*ਖੰਡੇ ਦੀ ਹੈ ਧਾਰ ਵਿੱਚੋਂ ਪੈਦਾ ਕੀਤਾ ਖਾਲਸਾ।*
*ਕੱਛ#, ਕੜਾ, ਕੰਘਾ, ਕੇਸ ਅਤੇ ਕਿਰਪਾਨ ਬਖ਼ਸ਼,*
*ਚਾਰੇ ਕੁਰਹਿਤਾਂ ਤੋਂ ਅਲਹਿਦਾ ਕੀਤਾ ਖਾਲਸਾ।*

*ਆਪਣਾ ਸਰੂਪ ਬਖਸ਼ ਗੁਰਾਂ ਇਸ ਖਾਲਸੇ ਨੂੰ,*
*ਆਪਣੀ ਹੀ ਜਾਨ ਦੀ ਹੈ ਜਾਨ ਕੀਤਾ ਖਾਲਸਾ।*
*ਸਵਾ-ਸਵਾ ਲੱਖ ਨੂੰ ਇਕੱਲਾ ਹੀ ਜੋ ਸਾਂਭੀ ਜਾਵੇ,*
*ਅੰਮ੍ਰਿਤ ਨੇ ਇੰਨਾ ਬਲਵਾਨ ਕੀਤਾ ਖਾਲਸਾ।*

*ਪੜ੍ਹਦਾ ਹੈ ਬਾਣੀ ਨੂੰ ਤੇ ਬਾਣੀ ਵਾਂਗ ਜੀਂਵਦਾ ਹੈ,*
*ਹਰ ਵੇਲੇ ਉਠਦਾ ਤੇ ਬਹਿੰਦਾ ਸਦਾ ਖਾਲਸਾ।*
*ਅੱਠੇ ਪਹਿਰ ਉਸ ਦੀ ਰਜ਼ਾ ਦੇ ਵਿਚ ਰਾਜ਼ੀ ਰਹੇ,*
*ਚੜ੍ਹਦੀ ਕਲਾ 'ਚ ਦੁੱਖ ਸਹਿੰਦਾ ਸਦਾ ਖਾਲਸਾ।*

*ਲੋੜਵੰਦਾਂ ਲਈ ਸਦਾ ਬਣ ਕੇ ਸਹਾਰਾ ਆਵੇ,*
*ਗੁਰਾਂ ਵੱਲੋਂ ਐਸਾ ਹੈ ਸਜਾਇਆ ਗਿਆ ਖਾਲਸਾ।*
*ਸਦਾ ਅੰਗ ਸੰਗ ਉਸ ਗੁਰੂ ਤਾਈਂ ਜਾਣਦਾ ਹੈ,*
*ਲਾਲਚ ਦੇ ਨਾਲ ਨਾ ਭਰਮਾਇਆ ਗਿਆ ਖਾਲਸਾ।*

*ਖੋਪਰ ਉਤਾਰਿਆ ਹੈ, ਚਰਖੜੀ 'ਤੇ ਚਾੜਿਆ ਹੈ,*
*ਆਰਿਆਂ ਦੇ ਨਾਲ ਨਾ ਡਰਾਇਆ ਗਿਆ ਖਾਲਸਾ।*
*ਬੜਿਆਂ ਨੇ ਕੋਸ਼ਿਸ਼ਾਂ ਝੁਕਾਉਣ ਦੀਆਂ ਕੀਤੀਆਂ ਨੇ,*
*ਕਦੇ ਕਿਸੇ ਕੋਲੋਂ ਨਾ ਡਰਾਇਆ ਗਿਆ ਖਾਲਸਾ।*

---

*# ਕਛਹਿਰਾ*

** ਦੀਪ ਹੋਮਿਓ ਕਲੀਨਿਕ, ਕਾਹਨੂੰਵਾਨ ਰੋਡ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ। ਮੋ. ੯੮੧੪੧੯੧੯੩੮*

*ਖਾਲਸੇ ਦੇ ਕੌਤਕਾਂ ਨੂੰ ਸਾਰਾ ਜੱਗ ਜਾਣਦਾ ਹੈ,*
*ਧਰਮ ਲਈ ਚਟਾਨ ਵਾਂਗ ਅੜੇ ਸਦਾ ਖਾਲਸਾ।*
*ਬਿਜਲੀ ਦੇ ਵਾਂਗ ਸਦਾ ਵੈਰੀਆਂ ਤੇ ਵਰ੍ਹਦਾ ਹੈ,*
*ਰਣ ਵਿਚੋਂ ਮੋਹਰੀ ਹੋ ਕੇ ਲੜੇ ਸਦਾ ਖਾਲਸਾ।*

*ਬਖਸ਼ਿਸ਼ਾਂ ਜੋ ਦਾਤਾ ਤੁਸੀ ਖਾਲਸੇ 'ਤੇ ਕੀਤੀਆਂ ਨੇ,*
*ਮਨ ਵਿੱਚੋਂ ਕਦੇ ਨਾ ਭੁਲਾਵੇ ਤੇਰਾ ਖਾਲਸਾ।*
*ਹੌਂਸਲਾ ਹੈ ਇੰਨਾ ਬਲਵਾਨ ਹੋਇਆ ਖਾਲਸੇ ਦਾ,*
*ਮਸਤੇ ਹੋਏ ਹਾਥੀ ਨੂੰ ਵੀ ਢਾਹਵੇ ਤੇਰਾ ਖਾਲਸਾ।*

*ਖਾਲਸਾ ਹੈ ਗੁਰੂ ਦਾ ਤੇ ਗੁਰੂ ਸਦਾ ਖਾਲਸੇ ਦਾ,*
*ਕਦੇ ਵੀ ਨਾ ਭਿੰਨ ਭੇਦ ਚਾਹਵੇ ਤੇਰਾ ਖਾਲਸਾ।*
*ਰੱਖਦਾ ਨਾ ਕਿਸੇ ਨਾਲ ਈਰਖਾ ਦਵੈਤ ਇਹ ਤਾਂ,*
*ਭਲਾ ਸਰਬੱਤ ਦਾ ਮਨਾਵੇ ਤੇਰਾ ਖਾਲਸਾ।*

*ਵੱਖਰੀ ਹੀ ਚਾਲ ਅਤੇ ਵੱਖਰਾ ਹੀ ਬਾਣਾ ਇਹਦਾ,*
*ਦੂਰੋਂ ਹੀ ਪਛਾਣਿਆ ਇਹ ਜਾਵੇ ਤੇਰਾ ਖਾਲਸਾ।*
*ਭਰਮ ਕੋਈ ਪਾਲਦਾ ਨਹੀਂ ਦੀਵਾ ਕਿਤੇ ਬਾਲਦਾ ਨਹੀਂ,*
*ਟੇਕ ਇੱਕੋ ਗੁਰੂ 'ਤੇ ਟਿਕਾਵੇ ਤੇਰਾ ਖਾਲਸਾ।*

*ਜਿਹੜਾ ਇੰਨੇ ਗੁਣਾਂ ਨੂੰ ਸਮੋਈ ਬੈਠਾ ਆਪਣੇ 'ਚ,*
*ਅਸਲ ਵਿਚ ਉਹ ਹੀ ਸਦਾਵੇ ਤੇਰਾ ਖਾਲਸਾ।*
*ਝੂਲਤੇ ਨਿਸ਼ਾਨ ਸਦਾ ਖਾਲਸੇ ਦੇ ਰਹਿਣ "ਦੀਪ",*
*ਕੁੱਲ ਦੁਨੀਆ 'ਤੇ ਸਦਾ ਛਾਵੇ ਤੇਰਾ ਖਾਲਸਾ।*
*ਕੁੱਲ ਦੁਨੀਆ 'ਤੇ ਸਦਾ ਛਾਵੇ ਤੇਰਾ ਖਾਲਸਾ।*

■

**ਵਹ ਪ੍ਰਗਟਿਓ ਮਰਦ ਅਗੰਮੜਾ ਵਰੀਆਮ ਇਕੇਲਾ।**
**ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥**

**(ਵਾਰ:੪੧)**




# ਜੈਤੋ ਮੋਰਚੇ ਦੀ ੧੦੦ ਸਾਲਾ ਸ਼ਤਾਬਦੀ ਸਮਾਗਮ ਦੌਰਾਨ ਪੰਥਕ ਚੁਣੌਤੀਆਂ ਦੇ ਮੁਕਾਬਲੇ ਲਈ ਕੌਮੀ ਇਕਜੁਟਤਾ ਦੀ ਲੋੜ 'ਤੇ ਜ਼ੋਰ

ਜੈਤੋ/ਸ੍ਰੀ ਅੰਮ੍ਰਿਤਸਰ ੨੧ ਫਰਵਰੀ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜੈਤੋ ਦੇ ਮੋਰਚੇ ਦੀ ੧੦੦ ਸਾਲਾ ਸ਼ਤਾਬਦੀ ਅੱਜ ਪੰਥਕ ਜਾਹੋ-ਜਲਾਲ ਨਾਲ ਮਨਾਈ ਗਈ। ਇਸ ਸੰਬੰਧ ਵਿਚ ਗੁਰਦੁਆਰਾ ਟਿੱਬੀ ਸਾਹਿਬ ਜੈਤੋ ਵਿਖੇ ਕੀਤੇ ਗਏ ਵਿਸ਼ਾਲ ਗੁਰਮਤਿ ਸਮਾਗਮ ਦੌਰਾਨ ਵੱਡੀ ਗਿਣਤੀ ਵਿਚ ਪੰਥਕ ਆਗੂਆਂ ਅਤੇ ਜਥੇਬੰਦੀਆਂ ਦੇ ਨੁਮਾਇੰਦਿਆਂ ਨੇ ਸ਼ਿਰਕਤ ਕੀਤੀ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਵਿਸ਼ਾਲ ਪੰਡਾਲ ਵਿਚ ਸਜਾਏ ਗਏ ਸਮਾਗਮ ਸਮੇਂ ਵੱਖ-ਵੱਖ ਬੁਲਾਰਿਆਂ ਨੇ ਸੰਬੋਧਨ ਕਰਦਿਆਂ ਮੌਜੂਦਾ ਸਮੇਂ ਸਿੱਖ ਪੰਥ ਨੂੰ ਦਰਪੇਸ਼ ਚੁਣੌਤੀਆਂ ਦਾ ਮੁਕਾਬਲਾ ਇਤਿਹਾਸ ਦੀ ਸੇਧ ਵਿਚ ਇਕਜੁਟਤਾ ਨਾਲ ਕਰਨ ਦੀ ਲੋੜ 'ਤੇ ਜ਼ੋਰ ਦਿੱਤਾ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਵਿਚਾਰ ਸਾਂਝੇ ਕਰਦਿਆਂ ਆਖਿਆ ਕਿ ਜੈਤੋ ਦਾ ਮੋਰਚਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ-ਸਤਿਕਾਰ ਦੀ ਬਹਾਲੀ ਲਈ ਅਤੇ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿਚ ਦਖ਼ਲਅੰਦਾਜ਼ੀ ਵਿਰੁੱਧ ਕੌਮੀ ਜਜ਼ਬੇ ਦੀ ਅਦੁੱਤੀ ਮਿਸਾਲ ਹੈ। ਇਹ ਸਿੱਖ ਕੌਮ ਦੇ ਸ਼ਾਨਾਂਮੱਤੇ ਇਤਿਹਾਸ ਦਾ ਸੁਨਹਿਰੀ ਪੰਨਾ ਹੈ, ਜਿਸ ਤੋਂ ਸੇਧ ਲੈਣ ਦੀ ਲੋੜ ਹੈ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਵੀ ਸਰਕਾਰਾਂ ਵੱਲੋਂ ਨਾ ਕੇਵਲ ਸਿੱਖਾਂ ਦੇ ਧਾਰਮਿਕ ਮਸਲਿਆਂ ਵਿਚ ਦਖ਼ਲ ਦਿੱਤਾ ਜਾ ਰਿਹਾ ਹੈ, ਬਲਕਿ ਕੌਮੀ ਸੰਸਥਾਵਾਂ ਨੂੰ ਕਮਜ਼ੋਰ ਕਰਨ ਦੀਆਂ ਚਾਲਾਂ ਵੀ ਚਲੀਆਂ ਜਾ ਰਹੀਆਂ ਹਨ। ਕੌਮੀ ਏਕਤਾ ਦੀ ਘਾਟ ਕਾਰਨ ਪੰਥ-ਵਿਰੋਧੀ ਸ਼ਕਤੀਆਂ ਆਪਣੇ ਮਨਸੂਬਿਆਂ ਨੂੰ ਅੱਗੇ ਵਧਾ ਰਹੀਆਂ ਹਨ, ਜਿਸ ਪ੍ਰਤੀ ਕੌਮ ਨੂੰ ਚੇਤੰਨ ਹੋਣ ਦੀ ਲੋੜ ਹੈ। ਉਨ੍ਹਾਂ ਕਿਹਾ ਕਿ ਸਿੱਖ ਕੌਮ ਨੂੰ ਅਜੋਕੇ ਹਾਲਾਤਾਂ ਦਾ ਟਾਕਰਾ ਕਰਨ ਲਈ ਜੈਤੋ ਦੇ ਮੋਰਚੇ ਤੋਂ ਸੇਧ ਅਤੇ ਪ੍ਰੇਰਨਾ ਪ੍ਰਾਪਤ ਕਰਨੀ ਅਤਿ ਲੋੜੀਂਦੀ ਹੈ। ਉਨ੍ਹਾਂ ਬੰਦੀ ਸਿੰਘਾਂ ਦੀ ਰਿਹਾਈ, ਬੇਅਦਬੀ ਦੇ ਦੋਸ਼ੀਆਂ ਨੂੰ ਸਜ਼ਾਵਾਂ ਅਤੇ ਕਿਸਾਨੀ ਸੰਘਰਸ਼ ਦੀ ਗੱਲ ਕਰਦਿਆਂ ਸਮੁੱਚੀ ਕੌਮ ਨੂੰ ਅਪੀਲ ਕੀਤੀ ਕਿ ਵਰਤਮਾਨ ਸਮੇਂ ਗੁਰਬਾਣੀ, ਸਿੱਖ ਸਿਧਾਂਤਾਂ ਅਤੇ ਇਤਿਹਾਸ ਦੀ ਰੋਸ਼ਨੀ ਵਿਚ ਕੌਮ ਧਾਰਮਿਕ ਅਤੇ ਰਾਜਨੀਤਕ ਤੌਰ 'ਤੇ ਕਾਰਜਸ਼ੀਲ ਹੋਵੇ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਸਿੱਖੀ ਜਜ਼ਬੇ ਦੀ ਘਾਟ ਚਿੰਤਾ ਦਾ ਵਿਸ਼ਾ ਹੈ, ਜਿਸ ਪ੍ਰਤੀ ਕੌਮੀ ਚਿੰਤਨ ਜ਼ਰੂਰੀ ਹੈ। ਅੱਜ ਪੁਰਾਤਨ ਸਿੱਖਾਂ ਦੇ ਜੀਵਨ ਵਿੱਚੋਂ ਕੌਮੀ ਭਾਵਨਾ ਦੀ ਪ੍ਰੇਰਨਾ ਪ੍ਰਾਪਤ ਕਰਕੇ ਸਿੱਖੀ

ਜਜ਼ਬੇ, ਸਮਰਪਣ ਅਤੇ ਦ੍ਰਿੜ੍ਹਤਾ ਜਿਹੇ ਗੁਣ ਅਪਨਾਉਣੇ ਸਮੇਂ ਦੀ ਲੋੜ ਹੈ।

ਸਮਾਗਮ ਸਮੇਂ ਆਪਣੇ ਸੰਬੋਧਨ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸਿੱਖਾਂ ਨੇ ਨਾ ਕੇਵਲ ਆਪਣੀ ਕੌਮ ਲਈ ਸ਼ਹਾਦਤਾਂ ਦਿੱਤੀਆਂ, ਬਲਕਿ ਦੇਸ਼ ਅਤੇ ਮਨੁੱਖਤਾ ਖਾਤਰ ਵੀ ਮੋਹਰੀ ਰੋਲ ਅਦਾ ਕੀਤਾ। ਉਨ੍ਹਾਂ ਕਿਹਾ ਕਿ ਇਹੀ ਕਾਰਨ ਸੀ ਕਿ ਹਕੂਮਤਾਂ ਨੂੰ ਸਿੱਖ ਕੌਮ ਹਮੇਸ਼ਾ ਰੜਕਦੀ ਰਹੀ। ਸ੍ਰੀ ਅਕਾਲ ਤਖ਼ਤ ਸਾਹਿਬ ਦਾ ਸਿਧਾਂਤ ਅਤੇ ਸਿੱਖ ਸੰਸਥਾਵਾਂ ਨੂੰ ਸੱਟ ਮਾਰਨ ਦੇ ਮਨਸੂਬੇ ਸਮੇਂ ਸਮੇਂ ਦੀਆਂ ਸਰਕਾਰਾਂ ਨੇ ਘੜ੍ਹੇ ਪਰ ਉਨ੍ਹਾਂ ਨੂੰ ਹਮੇਸ਼ਾ ਮੂੰਹ ਦੀ ਖਾਣੀ ਪਈ। ਉਨ੍ਹਾਂ ਕਿਹਾ ਕਿ ਸਿੱਖ ਇਤਿਹਾਸ ਕੌਮ ਦੀਆਂ ਪੀੜ੍ਹੀਆਂ ਲਈ ਸਦਾ ਪ੍ਰੇਰਨਾ ਬਣਦਾ ਰਿਹਾ ਹੈ ਅਤੇ ਕੌਮ ਜਬਰ-ਜ਼ੁਲਮ ਦਾ ਮੁਕਾਬਲਾ ਪੂਰੀ ਦ੍ਰਿੜ੍ਹਤਾ ਨਾਲ ਕਰਦੀ ਰਹੀ ਹੈ। ਉਨ੍ਹਾਂ ਮੌਜੂਦਾ ਸਮੇਂ ਸਰਕਾਰਾਂ ਵੱਲੋਂ ਸਿੱਖ ਸੰਸਥਾਵਾਂ ਨੂੰ ਕਮਜ਼ੋਰ ਕਰਨ ਦੀ ਨੀਤੀ ਨੂੰ ਨਕਾਰਨ ਵਾਸਤੇ ਕੌਮ ਨੂੰ ਆਪਣੇ ਇਤਿਹਾਸ ਤੋਂ ਉਤਸ਼ਾਹ ਲੈਣ ਦੀ ਅਪੀਲ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਰਕਾਰ ਨਹੀਂ ਚਾਹੁੰਦੀ ਕਿ ਸਿੱਖਾਂ ਦੀ ਅਵਾਜ਼ ਹੱਕ, ਸੱਚ ਲਈ ਉਠਦੀ ਰਹੇ। ਇਸ ਦੀ ਉਦਾਹਰਨ ਦਿੰਦਿਆਂ ਐਡਵੋਕੇਟ ਧਾਮੀ ਨੇ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਿਸਾਨਾਂ ਦੇ ਹੱਕ ਵਿਚ ਉਠਾਈ ਅਵਾਜ਼ ਨੂੰ ਸਰਕਾਰ ਕੋਝੇ ਹੱਥਕੰਡੇ ਵਰਤ ਰਹੀ ਹੈ। ਇਸ ਤਹਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮਟੀ ਵੱਲੋਂ ਕਿਸਾਨ ਸੰਘਰਸ਼ ਸੰਬੰਧੀ ਕੀਤੇ ਗਏ ਟਵੀਟ ਨੂੰ ਬੈਨ ਕਰ ਦਿੱਤਾ ਗਿਆ। ਉਨ੍ਹਾਂ ਕਿਹਾ ਕਿ ਅਜਿਹੀਆਂ ਹਰਕਤਾਂ ਨਾਲ ਕੌਮ ਦੀ ਅਵਾਜ਼ ਬੰਦ ਨਹੀਂ ਕੀਤੀ ਜਾ ਸਕਦੀ। ਐਡਵੋਕੇਟ ਧਾਮੀ ਨੇ ਪੱਛਮੀ ਬੰਗਾਲ ਵਿਚ ਸਿੱਖ ਪੁਲਿਸ ਅਫ਼ਸਰ ਨੂੰ ਨਫ਼ਰਤੀ ਹਿੰਸਾ ਦਾ ਸ਼ਿਕਾਰ ਬਣਾਉਣ ਦੀ ਵੀ ਕਰੜੀ ਆਲੋਚਨਾ ਕੀਤੀ। ਉਨ੍ਹਾਂ ਨੇ ਅੱਜ ਦੇ ਦਿਨ ਵਾਪਰੇ ਸਾਕਾ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਨੂੰ ਵੀ ਯਾਦ ਕੀਤਾ।

ਸ਼ਤਾਬਦੀ ਸਮਾਗਮ ਮੌਕੇ ਪੁੱਜੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਤਿੱਖੀ ਸੁਰ ਵਿਚ ਸਿੱਖ ਕੌਮ ਦੇ ਮਸਲਿਆਂ ਅਤੇ ਹੱਕੀ ਮੰਗਾਂ ਵੱਲ ਸਰਕਾਰਾਂ ਨੂੰ ਉਚੇਚਾ ਧਿਆਨ ਦੇਣ ਲਈ ਕਿਹਾ। ਉਨ੍ਹਾਂ ਕਿਹਾ ਕਿ ਖਾਲਸਾ ਪੰਥ ਦੀ ਸ਼ਕਤੀ ਗੁਰਬਾਣੀ ਦੇ ਨਾਲ-ਨਾਲ ਸਿੱਖ ਸੰਸਥਾਵਾਂ ਵੀ ਹਨ, ਪ੍ਰੰਤੂ ਸਰਕਾਰਾਂ ਵੱਲੋਂ ਇਨ੍ਹਾਂ ਨੂੰ ਨਿਸ਼ਾਨੇ 'ਤੇ ਲਿਆ ਜਾ ਰਿਹਾ ਹੈ। ਸਿੱਖ ਸੰਸਥਾਵਾਂ ਨੂੰ ਕਮਜ਼ੋਰ ਕਰਨ ਲਈ ਸਿੱਖ ਚਿਹਰਿਆਂ ਦੀ ਵਰਤੋਂ ਸਰਕਾਰਾਂ ਦਾ ਇਕ ਪੈਂਤੜਾ ਹੈ, ਜਿਸ ਨੂੰ ਪਛਾਨਣ ਦੀ ਸਖ਼ਤ ਜ਼ਰੂਰਤ ਹੈ। ਉਨ੍ਹਾਂ ਦਿੱਲੀ ਕਮੇਟੀ, ਹਰਿਆਣਾ ਕਮੇਟੀ ਤੇ ਤਖ਼ਤ ਸ੍ਰੀ ਹਜ਼ੂਰ ਸਾਹਿਬ ਪ੍ਰਬੰਧਕੀ ਬੋਰਡ ਦੀ ਉਦਾਹਰਨ ਦਿੰਦਿਆਂ ਕਿਹਾ ਕਿ ਸਰਕਾਰੀ ਏਜੰਸੀਆਂ ਦਾ ਮੰਤਵ ਸਿੱਖਾਂ ਦੇ ਗੁਰੂ-ਘਰਾਂ ਦੇ ਪ੍ਰਬੰਧਾਂ ਨੂੰ ਪੰਥਕ ਹੱਥਾਂ ਵਿੱਚੋਂ ਖੋਹਣਾ ਹੈ, ਤਾਂ ਜੋ ਪੰਥਕ ਅਵਾਜ਼ ਨੂੰ ਕਮਜ਼ੋਰ ਕੀਤਾ ਜਾ ਸਕੇ। ਉਨ੍ਹਾਂ ਕਿਹਾ ਕਿ ਪੂਰੀ ਕੌਮ ਚੇਤੰਨ ਹੋਵੇ ਤੇ ਆਪਣੀਆਂ ਸੰਸਥਾਵਾਂ ਦੀ ਮਜ਼ਬੂਤੀ ਲਈ

ਇੱਕਜੁਟ ਹੋ ਕੇ ਹਰ ਸਰਕਾਰੀ ਚਾਲ ਦਾ ਮੁਕਾਬਲਾ ਕਰੇ। ਉਨ੍ਹਾਂ ਪੱਛਮੀ ਬੰਗਾਲ ਅੰਦਰ ਸਿੱਖ ਪੁਲਿਸ ਅਫ਼ਸਰ ਨੂੰ ਨਿਸ਼ਾਨੇ ’ਤੇ ਲੈਣ ਦੀ ਨਿੰਦਾ ਕਰਦਿਆਂ ਕਿਹਾ ਕਿ ਇਹੀ ਦਸਤਾਰ ਦੇਸ਼ ਲਈ ਸਰਹੱਦਾਂ ’ਤੇ ਲੜ ਰਹੀ ਹੈ ਅਤੇ ਲੋੜ ਪੈਣ ’ਤੇ ਦੇਸ਼ ਲਈ ਜਾਨ ਵਾਰਨ ਤੋਂ ਵੀ ਪਿੱਛੇ ਨਹੀਂ ਹਟਦੀ। ਉਨ੍ਹਾਂ ਸਰਕਾਰਾਂ ਨੂੰ ਸਿੱਧੇ ਤੌਰ ’ਤੇ ਕਿਹਾ ਕਿ ਸਿੱਖਾਂ ਨਾਲ ਦੇਸ਼ ਅੰਦਰ ਬੇਗਾਨਗੀ ਦਾ ਸਲੂਕ ਬੰਦ ਕੀਤਾ ਜਾਵੇ।

ਇਸੇ ਦੌਰਾਨ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਜਦੋਂ ਜਦੋਂ ਵੀ ਜਬਰ-ਜ਼ੁਲਮ ਦੀ ਹਨ੍ਹੇਰੀ ਝੁੱਲੀ ਤਾਂ ਸਿੱਖਾਂ ਨੇ ਆਪਣੀਆਂ ਜਾਨਾਂ ਦੀ ਪਰਵਾਹ ਕੀਤੇ ਬਿਨਾਂ ਮੁਕਾਬਲਾ ਕੀਤਾ। ਉਨ੍ਹਾਂ ਕਿਹਾ ਕਿ ਇਹ ਸਿੱਖ ਕੌਮ ਦਾ ਖਾਸਾ ਹੈ ਕਿ ਉਹ ਉਲਟ ਹਾਲਾਤਾਂ ਵਿਚ ਵੀ ਡੋਲਦੇ ਨਹੀਂ ਹਨ, ਸਗੋਂ ਆਪਣੇ ਸੱਭਿਆਚਾਰ ਅਤੇ ਇਤਿਹਾਸ ਦੀ ਸੇਧ ਵਿਚ ਅੱਗੇ ਵਧਦੇ ਹਨ। ਇਸ ਦੀਆਂ ਮਿਸਾਲਾਂ ਇਤਿਹਾਸ ਵਿਚ ਵੀ ਅਨੇਕਾਂ ਹਨ ਅਤੇ ਅੱਜ ਵੀ ਅਜਿਹਾ ਵਾਪਰ ਰਿਹਾ ਹੈ। ਇਸ ਮੌਕੇ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਤਰਨਾ ਦਲ ਵਾਲਿਆਂ ਨੇ ਵੀ ਸੰਬੋਧਨ ਕਰਦਿਆਂ ਜੈਤੋ ਦੇ ਮੋਰਚੇ ਦੇ ਸ਼ਹੀਦਾਂ ਨੂੰ ਸ਼ਰਧਾ ਤੇ ਸਤਿਕਾਰ ਭੇਟ ਕੀਤਾ।

ਇਸ ਤੋਂ ਪਹਿਲਾਂ ਗਿਆਨੀ ਤਰਸੇਮ ਸਿੰਘ ਮੋਰਾਂਵਾਲੀ ਦੇ ਢਾਡੀ ਜਥੇ ਅਤੇ ਭਾਈ ਜੋਗਾ ਸਿੰਘ ਭਾਗੋਵਾਲੀਆ ਦੇ ਕਵੀਸ਼ਰੀ ਜਥੇ ਨੇ ਸੰਗਤ ਨੂੰ ਸਿੱਖ ਇਤਿਹਾਸ ਨਾਲ ਜੋੜਿਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਭਾਈ ਸਰਬਜੀਤ ਸਿੰਘ ਲੁਧਿਆਣਾ ਵਾਲਿਆਂ ਨੇ ਕਥਾ-ਵਿਚਾਰਾਂ ਸਾਂਝੀਆਂ ਕੀਤੀਆਂ। ਸਟੇਜ ਦੀ ਸੇਵਾ ਭਾਈ ਸਰਬਜੀਤ ਸਿੰਘ ਢੋਟੀਆਂ ਵੱਲੋਂ ਨਿਭਾਈ ਗਈ। ਸਮਾਗਮ ਦੌਰਾਨ ਸ. ਸੁਖਬੀਰ ਸਿੰਘ ਬਾਦਲ, ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਵੱਲੋਂ ਸਾਂਝੇ ਤੌਰ ’ਤੇ ਜੈਤੋ ਮੋਰਚੇ ਦੇ ਇਤਿਹਾਸ ਸੰਬੰਧੀ ਪੁਸਤਕਾਂ ਵੀ ਜਾਰੀ ਕੀਤੀਆਂ। ਇਸ ਮੌਕੇ ਜੈਤੋ ਮੋਰਚੇ ਦੇ ਸ਼ਹੀਦਾਂ ਦੇ ਪਰਵਾਰਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਨਮਾਨ ਵੀ ਦਿੱਤੇ ਗਏ।

## ਜੂਨ ੧੯੮੪ ਦੇ ਘੱਲੂਘਾਰੇ ਦੇ ਸ਼ਹੀਦਾਂ ਦੀ ਯਾਦ ’ਚ ਤਿਆਰ ਸ਼ਹੀਦੀ ਗੈਲਰੀ ਪ੍ਰਮੁੱਖ ਸ਼ਖ਼ਸੀਅਤਾਂ ਦੀ ਹਾਜ਼ਰੀ ਵਿਚ ਸੰਗਤ ਅਰਪਣ

ਸ੍ਰੀ ਅੰਮ੍ਰਿਤਸਰ, ੯ ਮਾਰਚ- ਜੂਨ ੧੯੮੪ ’ਚ ਸਿੱਖ ਕੌਮ ਦੇ ਸਰਵਉੱਚ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ’ਤੇ ਭਾਰਤ ਦੀ ਕਾਂਗਰਸ ਸਰਕਾਰ ਵੱਲੋਂ ਕਰਵਾਏ ਗਏ ਫ਼ੌਜੀ ਹਮਲੇ ਦੌਰਾਨ ਸ਼ਹੀਦ ਹੋਏ ਸਿੰਘਾਂ/ਸਿੰਘਣੀਆਂ ਦੀ ਯਾਦ ਵਿਚ ਤਿਆਰ ਕਰਵਾਈ ਗਈ ਸ਼ਹੀਦੀ ਗੈਲਰੀ ਅਰਦਾਸ ਉਪਰੰਤ ਸੰਗਤ ਅਰਪਣ ਕੀਤੀ ਗਈ। ਇਹ ਸ਼ਹੀਦੀ ਗੈਲਰੀ ਸ਼ਹੀਦ ਭਾਈ ਅਮਰੀਕ

ਸਿੰਘ, ਪ੍ਰਧਾਨ, ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ, ਸ਼ਹੀਦ ਜਨਰਲ ਸੁਬੇਗ ਸਿੰਘ ਅਤੇ ਸ਼ਹੀਦ ਬਾਬਾ ਠਾਰਾ ਸਿੰਘ ਨੂੰ ਸਮਰਪਿਤ ਕੀਤੀ ਗਈ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਸ ਕਾਰਜ ਦੀ ਸੇਵਾ ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ ਨੂੰ ਸੌਂਪੀ ਗਈ ਸੀ। ਇਸ ਸ਼ਹੀਦੀ ਗੈਲਰੀ ਵਿਚ ੧੯੮੪ ਦੇ ਘੱਲੂਘਾਰੇ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਢਹਿ-ਢੇਰੀ ਹੋਈ ਇਮਾਰਤ ਦਾ ਮਾਡਲ ਅਤੇ ਸ਼ਹੀਦ ਹੋਏ ਸਿੰਘ/ ਸਿੰਘਣੀਆਂ ਦੀਆਂ ਤਸਵੀਰਾਂ ਲਗਾਈਆਂ ਗਈਆਂ ਹਨ। ਇਸ ਦੇ ਨਾਲ ਹੀ ਡਿਜੀਟਲ ਰੂਪ ਵਿਚ ਘੱਲੂਘਾਰੇ ਦੇ ਇਤਿਹਾਸ ਨੂੰ ਬਿਆਨ ਕਰਦੀ ਡਾਕੂਮੈਂਟਰੀ ਵਿਖਾਉਣ ਦਾ ਵੀ ਵਿਸ਼ੇਸ਼ ਪ੍ਰਬੰਧ ਕੀਤਾ ਗਿਆ ਹੈ। ਸ਼ਹੀਦੀ ਗੈਲਰੀ ਸੰਗਤ ਅਰਪਣ ਕਰਨ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਤਖ਼ਤ ਸ੍ਰੀ ਦਮਦਮਾ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ ਅਤੇ ਪੰਥ ਦੀਆਂ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਮੌਜੂਦ ਸਨ।

ਇਸ ਮੌਕੇ ਗੱਲ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਕਿਹਾ ਕਿ ਇਹ ਸ਼ਹੀਦੀ ਗੈਲਰੀ ਉਨ੍ਹਾਂ ਸ਼ਹੀਦਾਂ ਦੀ ਸਦੀਵੀ ਯਾਦਗਾਰ ਹੈ, ਜਿਨ੍ਹਾਂ ਨੇ ੧੯੮੪ ਈ. ਦੇ ਘੱਲੂਘਾਰੇ ਸਮੇਂ ਸ਼ਹਾਦਤਾਂ ਪ੍ਰਾਪਤ ਕੀਤੀਆਂ ਸਨ। ਉਨ੍ਹਾਂ ਕਿਹਾ ਕਿ ਇਹ ਯਾਦਗਾਰ ਆਉਣ ਵਾਲੀ ਪੀੜ੍ਹੀ ਨੂੰ ਇਸ ਘੱਲੂਘਾਰੇ ਦੌਰਾਨ ਵਾਪਰੇ ਦੁਖਾਂਤ ਦੇ ਨਾਲ-ਨਾਲ ਸ਼ਹੀਦ ਹੋਏ ਸਿੰਘਾਂ/ਸਿੰਘਣੀਆਂ ਬਾਰੇ ਵੀ ਜਾਣਕਾਰੀ ਦੇਵੇਗੀ। ਗਿਆਨੀ ਰਘਬੀਰ ਸਿੰਘ ਨੇ ਕਿਹਾ ਕਿ ਇਹ ਸ਼ਹੀਦੀ ਗੈਲਰੀ ਆਉਣ ਵਾਲੀਆਂ ਪੀੜ੍ਹੀਆਂ ਲਈ ਪ੍ਰੇਰਨਾ ਸਰੋਤ ਬਣੇਗੀ ਅਤੇ ਸੰਗਤਾਂ ਇੱਥੋਂ ਕੌਮੀ ਜਜ਼ਬਾ ਹਾਸਲ ਕਰਨਗੀਆਂ। ਉਨ੍ਹਾਂ ਸੰਗਤਾਂ ਨੂੰ ਅਪੀਲ ਕੀਤੀ ਕਿ ਉਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਸਮੇਂ ਪਰਕਰਮਾ ਵਿਚ ਗੁਰਦੁਆਰਾ ਝੰਡਾ-ਬੁੰਗਾ ਸਾਹਿਬ ਦੇ ਨਜ਼ਦੀਕ ਇਸ ਸ਼ਹੀਦੀ ਗੈਲਰੀ ਵਿਚ ਵੀ ਜ਼ਰੂਰ ਆਉਣ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਅਜ਼ਾਦੀ ਤੋਂ ਪਹਿਲਾਂ ਸਮੇਂ ਦੀਆਂ ਹਕੂਮਤਾਂ ਨੇ ਕਈ ਵਾਰ ਸਿੱਖ ਗੁਰਧਾਮਾਂ 'ਤੇ ਹਮਲੇ ਕੀਤੇ। ਅਜ਼ਾਦ ਭਾਰਤ ਵਿਚ ਸਮੇਂ ਦੀ ਕਾਂਗਰਸ ਸਰਕਾਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹਮਲਾ ਕਰਵਾ ਕੇ ਅਨੇਕਾਂ ਸਿੱਖਾਂ ਨੂੰ ਸ਼ਹੀਦ ਕੀਤਾ। ਉਨ੍ਹਾਂ ਕਿਹਾ ਕਿ ਹਕੂਮਤ ਵੱਲੋਂ ਦਿੱਤੇ ਗਏ ਇਹ ਜ਼ਖ਼ਮ ਸਿੱਖ ਕੌਮ ਕਦੇ ਵੀ ਭੁਲਾ ਨਹੀਂ ਸਕਦੀ। ਸ਼ਹੀਦਾਂ ਦੀ ਯਾਦ ਵਿਚ ਸ੍ਰੀ ਦਰਬਾਰ ਸਾਹਿਬ ਸਮੂਹ ਵਿਖੇ ਬਣਾਈ ਗਈ ਇਹ ਸ਼ਹੀਦੀ ਗੈਲਰੀ ਸੰਗਤ ਨੂੰ ਹਮੇਸ਼ਾ ਉਨ੍ਹਾਂ ਸ਼ਹੀਦਾਂ ਦੀ ਯਾਦ

ਦਿਵਾਉਂਦੀ ਰਹੇਗੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਰਕਾਰਾਂ ਅੱਜ ਵੀ ਲੁਕਵੇਂ ਢੰਗ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਿਧਾਂਤ ਨੂੰ ਕਮਜ਼ੋਰ ਕਰਨ ਲਈ ਯਤਨਸ਼ੀਲ ਹਨ, ਜਿਸ ਦੇ ਟਾਕਰੇ ਲਈ ਕੌਮ ਨੂੰ ਇੱਕਜੁਟ ਹੋਣ ਦੀ ਲੋੜ ਹੈ।

ਇਸ ਮੌਕੇ ਦਮਦਮੀ ਟਕਸਾਲ ਦੇ ਮੁਖੀ ਬਾਬਾ ਹਰਨਾਮ ਸਿੰਘ ਖਾਲਸਾ ਨੇ ਸਮਾਗਮ ਵਿਚ ਪਹੁੰਚੀਆਂ ਸ਼ਖ਼ਸੀਅਤਾਂ ਦਾ ਧੰਨਵਾਦ ਕਰਨ ਦੇ ਨਾਲ-ਨਾਲ ਸ਼ਹੀਦੀ ਗੈਲਰੀ ਦੀ ਸੇਵਾ ਵਿਚ ਸਹਿਯੋਗ ਕਰਨ ਵਾਲੀਆਂ ਸੰਗਤਾਂ ਦਾ ਵੀ ਧੰਨਵਾਦ ਕੀਤਾ। ਉਨ੍ਹਾਂ ਕਿਹਾ ਕਿ ਇਸ ਕੌਮੀ ਕਾਰਜ ਦੀ ਸੇਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦਮਦਮੀ ਟਕਸਾਲ ਨੂੰ ਸੌਂਪੀ ਗਈ ਸੀ, ਜਿਸ ਨੂੰ ਸੰਗਤਾਂ ਦੇ ਸਹਿਯੋਗ ਨਾਲ ਪੂਰਾ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਸ਼ਹੀਦੀ ਗੈਲਰੀ ਵਿਚ ਘੱਲੂਘਾਰੇ ਦੌਰਾਨ ਧਰਮ ਦੀ ਰੱਖਿਆ ਲਈ ਸ਼ਹਾਦਤਾਂ ਦੇਣ ਵਾਲੇ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲਿਆਂ ਅਤੇ ਉਨ੍ਹਾਂ ਦੇ ਸਾਥੀਆਂ ਦੇ ਨਾਲ-ਨਾਲ ਨਿਰਦੋਸ਼ ਸਿੰਘਾਂ-ਸਿੰਘਣੀਆਂ ਦੀਆਂ ਤਸਵੀਰਾਂ ਵੀ ਲਗਾਈਆਂ ਗਈਆਂ ਹਨ। ਇਸੇ ਦੌਰਾਨ ਕਾਰ-ਸੇਵਾ ਦੀ ਸੰਪੂਰਨਤਾ ਦੇ ਸ਼ੁਕਰਾਨੇ ਵਜੋਂ ਗੁਰਦੁਆਰਾ ਸ਼ਹੀਦ ਬਾਬਾ ਗੁਰਬਖ਼ਸ਼ ਸਿੰਘ ਜੀ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ।

## ਡਿਬਰੂਗੜ੍ਹ ਜੇਲ੍ਹ 'ਚ ਨਜ਼ਰਬੰਦ ਸਿੱਖ ਨੌਜਵਾਨਾਂ ਦੇ ਮਾਮਲੇ ਬਾਰੇ ਗਠਿਤ ਸਬ-ਕਮੇਟੀ ਦੀ ਮੀਟਿੰਗ ਭਗਵੰਤ ਮਾਨ ਦੀ ਸਿੱਖ ਮਸਲਿਆਂ ਵਿਚ ਗ਼ੈਰ-ਸੰਜੀਦਾ ਪਹੁੰਚ ਦੀ ਨਿਖੇਧੀ

ਸ੍ਰੀ ਅੰਮ੍ਰਿਤਸਰ, ੧੪ ਮਾਰਚ- ਡਿਬਰੂਗੜ੍ਹ ਜੇਲ੍ਹ ਵਿਚ ਨਜ਼ਰਬੰਦ ਭਾਈ ਅੰਮ੍ਰਿਤਪਾਲ ਸਿੰਘ, ਹੋਰ ਸਿੰਘਾਂ ਅਤੇ ਉਨ੍ਹਾਂ ਦੇ ਪਰਵਾਰਾਂ ਵੱਲੋਂ ਸਰਕਾਰ ਦੇ ਖ਼ਿਲਾਫ ਕੀਤੀ ਜਾ ਰਹੀ ਭੁੱਖ ਹੜਤਾਲ ਅਤੇ ਉਨ੍ਹਾਂ ਦੇ ਮਾਮਲੇ ਸੁਲਝਾਉਣ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਬਣਾਈ ਗਈ ਸਬ-ਕਮੇਟੀ ਦੀ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਖੇ ਇਕੱਤਰਤਾ ਹੋਈ ਜਿਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ, ਜਨਰਲ ਸਕੱਤਰ ਭਾਈ ਰਜਿੰਦਰ ਸਿੰਘ ਮਹਿਤਾ, ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਡਾ. ਸੁਖਪ੍ਰੀਤ ਸਿੰਘ ਉੱਦੋਕੇ ਅਤੇ ਸ. ਅਜਮੇਰ ਸਿੰਘ ਸ਼ਾਮਲ ਹੋਏ। ਇਕੱਤਰਤਾ ਸੰਬੰਧੀ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਗੁਰਬਖ਼ਸ਼ ਸਿੰਘ ਖ਼ਾਲਸਾ ਅਤੇ ਜਨਰਲ ਸਕੱਤਰ ਭਾਈ ਰਜਿੰਦਰ ਸਿੰਘ ਮਹਿਤਾ ਨੇ ਕਿਹਾ ਕਿ ਨਜ਼ਰਬੰਦ ਸਿੰਘਾਂ ਸੰਬੰਧੀ ਮਾਮਲਿਆਂ ਉੱਤੇ ਗੰਭੀਰਤਾ ਨਾਲ ਵਿਚਾਰ-ਵਟਾਂਦਰਾ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਮਾਮਲੇ ਦੀ ਗੰਭੀਰਤਾ ਨੂੰ ਦੇਖਦਿਆਂ ਪੰਜਾਬ ਦੇ ਮੁੱਖ

ਮੰਤਰੀ ਸ੍ਰੀ ਭਗਵੰਤ ਮਾਨ ਪਾਸੋਂ ਸਬ-ਕਮੇਟੀ ਲਈ ਮੁਲਾਕਾਤ ਦਾ ਸਮਾਂ ਮੰਗਿਆ ਗਿਆ ਸੀ, ਪਰੰਤੂ ੯ ਮਾਰਚ ਤੋਂ ਬਾਅਦ ਤਿੰਨ ਵਾਰ ਪੱਤਰ ਭੇਜਣ ਦੇ ਬਾਵਜੂਦ ਵੀ ਸਰਕਾਰ ਨੇ ਕੋਈ ਸਾਰਥਕ ਹੁੰਗਾਰਾ ਨਹੀਂ ਭਰਿਆ। ਉਨ੍ਹਾਂ ਕਿਹਾ ਕਿ ਅੱਜ ਸਬ-ਕਮੇਟੀ ਦੀ ਇਕੱਤਰਤਾ ਵਿਚ ਮਹਿਸੂਸ ਕੀਤਾ ਗਿਆ ਕਿ ਪੰਜਾਬ ਦੇ ਮੁੱਖ ਮੰਤਰੀ ਦੀ ਸਿੱਖ ਮਾਮਲਿਆਂ ਪ੍ਰਤੀ ਗ਼ੈਰ-ਸੰਜੀਦਾ ਪਹੁੰਚ ਬਹੁਤ ਹੀ ਮੰਦਭਾਗੀ ਹੈ, ਜੋ ਕਿ ਸੂਬੇ ਦੇ ਹਿਤਾਂ ਵਿਚ ਨਹੀਂ ਹੈ। ਇਕੱਤਰਤਾ ਉਪਰੰਤ ਮੀਡੀਆ ਨੂੰ ਸੰਬੋਧਨ ਕਰਦਿਆਂ ਸ. ਖ਼ਾਲਸਾ ਅਤੇ ਭਾਈ ਮਹਿਤਾ ਨੇ ਕਿਹਾ ਕਿ ਡਿਬਰੂਗੜ੍ਹ ਜੇਲ੍ਹ ਅਸਾਮ, ਅੰਮ੍ਰਿਤਸਰ ਜੇਲ੍ਹ ਪੰਜਾਬ ਅਤੇ ਅੰਮ੍ਰਿਤਸਰ ਦੇ ਵਿਰਾਸਤੀ ਮਾਰਗ ਉੱਤੇ ਨਜ਼ਰਬੰਦ ਸਿੰਘਾਂ ਦੇ ਪਰਵਾਰਕ ਮੈਂਬਰਾਂ ਦੀ ਆਏ ਦਿਨ ਵਿਗੜ ਰਹੀ ਸਰੀਰਕ ਹਾਲਤ ਨੂੰ ਮੁੱਖ ਰੱਖਦਿਆਂ ਵਿਰਾਸਤੀ ਮਾਰਗ ਉੱਤੇ ੧੭ ਮਾਰਚ ਐਤਵਾਰ ਨੂੰ ਹੋਣ ਜਾ ਰਹੇ ਪੰਥਕ ਇਕੱਠ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਹੋਏ ਆਦੇਸ਼ਾਂ ਅਨੁਸਾਰ ਹਰ ਤਰ੍ਹਾਂ ਦਾ ਸਹਿਯੋਗ ਕਰਨ ਦਾ ਫੈਸਲਾ ਵੀ ਕੀਤਾ ਗਿਆ ਹੈ।

ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਹੋਏ ਆਦੇਸ਼ ਅਨੁਸਾਰ ਸਬ-ਕਮੇਟੀ ਵੱਲੋਂ ਸ. ਭਗਵੰਤ ਸਿੰਘ ਸਿਆਲਕਾ ਨੂੰ ਸ਼ਾਮਲ ਹੋਣ ਅਤੇ ਸ. ਸੁਖਪ੍ਰੀਤ ਸਿੰਘ ਉੱਦੋਕੇ ਨੂੰ ਸਟੇਜ ਦੀ ਸੇਵਾ ਨਿਭਾਉਣ ਲਈ ਕਿਹਾ ਗਿਆ ਹੈ। ਇਸ ਤੋਂ ਇਲਾਵਾ ਸਾਰੇ ਪ੍ਰੋਗਰਾਮ ਨੂੰ ਪੂਰੇ ਜਾਬਤੇ ਵਿਚ ਰੱਖ ਕੇ ਸਮਾਂਬੱਧ ਤਰੀਕੇ ਨਾਲ ਚਲਾਉਣ ਲਈ ਕਿਹਾ ਗਿਆ ਹੈ। ਉਨ੍ਹਾਂ ਆਖਿਆ ਕਿ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੰਥਕ ਮਾਮਲਿਆਂ ਉੱਤੇ ਸਹਿਯੋਗੀ ਰਹਿੰਦੀ ਹੈ ਅਤੇ ਅਗਾਂਹ ਵੀ ਸਹਿਯੋਗ ਕਰਦੀ ਰਹੇਗੀ। ਇਸ ਤੋਂ ਇਲਾਵਾ ਨਜ਼ਰਬੰਦ ਸਿੰਘਾਂ ਦੇ ਪਰਵਾਰਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਹਿਲਾਂ ਦੀ ਤਰ੍ਹਾਂ ਇਖ਼ਲਾਕੀ ਤੇ ਮਾਲੀ ਸਹਿਯੋਗ ਵੀ ਜਾਰੀ ਰਹੇਗਾ। ਉਨ੍ਹਾਂ ਕਿਹਾ ਕਿ ਸਰਕਾਰਾਂ ਦੇ ਸਿੱਖ ਵਿਰੋਧੀ ਰਵੱਈਏ ਨੂੰ ਧਿਆਨ ਵਿਚ ਰੱਖਦਿਆਂ ਕੌਮ ਨੂੰ ਜਥੇਬੰਦਕ ਧੜੇਬੰਦੀਆਂ ਤੋਂ ਉੱਪਰ ਉੱਠ ਕੇ ਆਪਸੀ ਇੱਕਜੁਟਤਾ, ਗੰਭੀਰਤਾ, ਦੂਰਦ੍ਰਿਸ਼ਟੀ ਦਾ ਪ੍ਰਗਟਾਵਾ ਕਰਨਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਸਬ ਕਮੇਟੀ ਦੀਆਂ ਹੁਣ ਤਕ ਹੋਈਆਂ ਇਕੱਤਰਤਾਵਾਂ ਅਤੇ ਮਾਮਲੇ ਦੀ ਮੌਜੂਦਾ ਸਥਿਤੀ ਬਾਰੇ ਰਿਪੋਰਟ ਸ੍ਰੀ ਅਕਾਲ ਤਖ਼ਤ ਸਾਹਿਬ ਭੇਜ ਦਿੱਤੀ ਜਾਵੇਗੀ। ਇਕੱਤਰਤਾ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਧੀਕ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਇੰਚਾਰਜ ਸ. ਅਜ਼ਾਦਦੀਪ ਸਿੰਘ ਵੀ ਹਾਜ਼ਰ ਸਨ। ■

# ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ
## (ਵਾਹਿਗੁਰੂ ਸਿਮਰਨ ਦੇ ਮਹਾਨ ਫ਼ਲ)

੧. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਦੀ ਆਤਮਾ ਅਡੋਲ, ਬਹਾਦਰ ਅਤੇ ਤਾਕਤਵਰ ਬਣ ਜਾਂਦੀ ਹੈ।

੨. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਦੇ ਸਾਰੇ ਡਰ, ਖ਼ੌਫ਼ ਅਤੇ ਭਰਮ ਦੂਰ ਹੋ ਜਾਂਦੇ ਹਨ।

੩. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਦੇ ਲੋਕ ਅਤੇ ਪਰਲੋਕ ਦੇ ਦੋਵੇਂ ਮਾਰਗ ਸਫ਼ਲ ਹੋ ਜਾਂਦੇ ਹਨ।

੪. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਜਪੀ, ਤਪੀ ਅਤੇ ਬਿਬੇਕ ਬੁੱਧੀ ਵਾਲਾ ਮਹਾਨ ਸਿੱਖ ਬਣ ਜਾਂਦਾ ਹੈ।

੫. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਨਉਨਿਧੀਆਂ ਅਤੇ ਅਠਾਰਹ ਸਿਧੀਆਂ ਸਿੱਖ ਦੇ ਮਗਰ ਮਗਰ ਭੱਜੀਆਂ ਫਿਰਦੀਆਂ ਹਨ।

੬. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਦੇ ਸਾਰੇ ਦੁਨਿਆਵੀ ਕੰਮ ਸੁਤੇ ਸਿਧ ਹੀ ਹੋਣੇ ਸ਼ੁਰੂ ਹੋ ਜਾਂਦੇ ਹਨ।

੭. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਹਰ ਜੀਵ-ਜੰਤੂ ਅਤੇ ਬਨਸਪਤੀ ਵਿਚ ਵਾਹਿਗੁਰੂ ਜੀ ਦੀ ਜੋਤ ਹੀ ਵੇਖਣ ਲੱਗ ਪੈਂਦਾ ਹੈ।

੮. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਦੇ ਸਾਰੇ ਦੁੱਖ, ਕਸ਼ਟ ਅਤੇ ਵਿਘਨ ਆਪਣੇ ਆਪ ਹੀ ਦੂਰ ਹੋ ਜਾਂਦੇ ਹਨ।

੯. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਦੇ ਹਿਰਦੇ ਅੰਦਰ ਸਤ, ਸੰਤੋਖ, ਦਇਆ, ਧਰਮ, ਪਰਉਪਕਾਰ ਅਤੇ ਨਿਮਰਤਾ ਵਰਗੇ ਮਹਾਨ ਗੁਣ ਪ੍ਰਗਟ ਹੋਣੇ ਸ਼ੁਰੂ ਹੋ ਜਾਂਦੇ ਹਨ।

੧੦. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਨੂੰ ਹਰ ਵਕਤ ਰੱਬ ਅੰਗ-ਸੰਗ ਹੀ ਹੋਣ ਦਾ ਅਨੁਭਵ ਹੋਣਾ ਸ਼ੁਰੂ ਹੋ ਜਾਂਦਾ ਹੈ।

੧੧. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਨੀਚ ਤੋਂ ਨੀਚ ਮਨੁੱਖ ਵੀ ਉੱਚੇ ਦਰਜੇ ਦਾ ਤਪੱਸਵੀ ਸਿੱਖ ਬਣ ਕੇ ਦੁਨੀਆ ਵਿਚ ਪ੍ਰਗਟ ਹੋ ਜਾਂਦਾ ਹੈ।

੧੨. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਦੇ ਹਿਰਦੇ ਅੰਦਰ ਪਵਿੱਤਰ ਗੁਰਬਾਣੀ ਵੀ ਆਪਣੇ ਆਪ ਹੀ ਸਮਾਉਣ ਲੱਗ ਪੈਂਦੀ ਹੈ।

੧੩. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਨੂੰ ਸੁਤੇ ਸਿਧ ਹੀ ਹਰ ਵਕਤ ਸੰਤਾਂ, ਭਗਤਾਂ ਅਤੇ ਮਹਾਂਪੁਰਖਾਂ ਦੀ ਸੰਗਤ ਹੋਣੀ ਸ਼ੁਰੂ ਹੋ ਜਾਂਦੀ ਹੈ।

੧੪. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਨੂੰ ਖੰਡਾਂ, ਬ੍ਰਹਿਮੰਡਾਂ ਦਾ ਗਿਆਨ ਹੋਣਾ ਸ਼ੁਰੂ ਹੋ ਜਾਂਦਾ ਹੈ।

੧੫. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਜਮ ਵੀ ਸਿੱਖ ਦੇ ਯਾਰ ਬਣ ਜਾਂਦੇ ਹਨ।

੧੬. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਨੂੰ ਹਿਰਦੇ ਅੰਦਰੋਂ ੬੮ ਤੀਰਥਾਂ ਦਾ ਇਸ਼ਨਾਨ ਹੋਣਾ ਸ਼ੁਰੂ ਹੋ ਜਾਂਦਾ ਹੈ।

੧੭. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਨੂੰ ਰੱਬੀ ਦਰਗਾਹ ਵਿਚ ਜਾਣ ਸਮੇਂ ਬਹੁਤ ਵੱਡਾ ਮਾਣ ਅਤੇ ਸਤਿਕਾਰ ਮਿਲ ਜਾਂਦਾ ਹੈ।

੧੮. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਦੇ ਜਨਮਾਂ-ਜਨਮਾਂ ਦੇ ਪਾਪਾਂ ਦੀ ਮੈਲ ਦੂਰ ਹੋ ਜਾਂਦੀ ਹੈ।

੧੯. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ੮੪ ਲੱਖ ਦੀਆਂ ਭਿਆਨਕ ਜੂਨਾਂ ਤੋਂ ਸਦਾ ਸਦਾ ਲਈ ਮੁਕਤ ਹੋ ਜਾਂਦਾ ਹੈ।

੨੦. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਨੂੰ ਰੱਬ ਕਦੇ ਵੀ ਕਿਸੇ ਦਾ ਮੁਥਾਜ ਨਹੀਂ ਰਹਿਣ ਦਿੰਦਾ ਹੈ।

੨੧. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਨੂੰ ਆਤਮਾ ਵਿੱਚੋਂ ਹੀ ਪਰਮਾਤਮਾ ਦਿਸਣ ਲੱਗ ਪੈਂਦਾ ਹੈ।

੨੨. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਦੀਆਂ ਦੁਨਿਆਵੀ ਰਹੁ-ਰੀਤਾਂ ਵੀ ਦੁਨੀਆ ਤੋਂ ਵੱਖਰੀਆਂ ਹੀ ਹੋ ਜਾਂਦੀਆਂ ਹਨ।

੨੩. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ ਦਾ ਹਿਰਦਾ ਸਦਾ ਕਮਲ ਦੇ ਫੁੱਲ ਵਾਂਗ ਖਿੜਿਆ ਹੀ ਰਹਿੰਦਾ ਹੈ।

੨੪. ਵਾਹਿਗੁਰੂ ਜੀ ਦੇ ਸਿਮਰਨ ਕਰਨ ਨਾਲ ਸਿੱਖ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿੱਤਰ ਦਰ 'ਤੇ ਸਦਾ-ਸਦਾ ਲਈ ਪ੍ਰਵਾਨ ਹੋ ਜਾਂਦਾ ਹੈ।

ਸੋ ਗੁਰੂ ਕੇ ਪਿਆਰਿਓ, ਵਾਹਿਗੁਰੂ ਸਿਮਰਨ ਦੇ ਇਹ ਉੱਪਰ ਦਿੱਤੇ ਮਹਾਨ ਫ਼ਲ, ਉਸੇ ਸਿੱਖ ਦੇ ਹਿਰਦੇ ਅੰਦਰ ਹੀ ਪ੍ਰਗਟ ਹੋਣਗੇ, ਜੋ ਹਰ ਰੋਜ਼ ਇਕ ਮਨ ਇਕ ਚਿਤ ਹੋ ਕੇ ਆਪਣੀ ਸੁਰਤ ਨੂੰ ਸ਼ਬਦ ਰਾਹੀਂ ਵਾਹਿਗੁਰੂ ਸਿਮਰਨ ਵਿਚ ਜੋੜ ਕੇ ਰੱਖਣ ਦਾ ਸਦਾ ਯਤਨ ਕਰਦਾ ਹੀ ਰਹੇਗਾ।

-ਭਾਈ ਰੇਸ਼ਮ ਸਿੰਘ ਸੁਖਮਨੀ ਸੇਵਾ ਵਾਲੇ

